37ਵਾਂ ਵਰ੍ਹਾ




ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਜਨਵਰੀ - ਫਰਵਰੀ 2022

ਅੰਦਰ ਪੜ੍ਹੋ :







20/-

ਜੋ ਤਰਕ ਸੰਗਤ ਹੈ ਉਹ ਸੱਚ ਹੈ, ਜੋ ਸੱਚ ਹੈ ਉਹ ਤਰਕ ਸੰਗਤ ਹੈ। ...ਜਾਰਜ ਵਿਲਹੈਲ ਹੀਗਲ

## ਧਰਤੀ ਦੀ ਲੋੜ



ਜਦੋਂ ਧਰਤੀ ਪੁੱਤਰ
ਗੁੱਡ ਰਿਹਾ ਹੈ ਫ਼ਸਲ
ਬੁੱਤ ਘਾੜਾ ਤਰਾਸ਼ ਰਿਹਾ ਹੈ
ਪੱਥਰ ਚੋਂ ਮੋਹ ਦੀ ਮੂਰਤ
ਦੰਦ ਬੋੜੀ ਬੱਚੀ
ਕੈਨਵਸ 'ਤੇ ਵਾਹ ਰਹੀ ਹੈ
ਸਾਵੀ ਧਰਤ ਦੇ ਨਕਸ਼

ਬਾਰੂਦ ਦੇ ਤਾਜ਼ਰ ਵੀ
ਪਰਖ ਰਹੇ ਨੇ
ਹਥਿਆਰਾਂ ਦੀ ਨੋਕ ਪਲਕ

ਤੇ ਹਾਂ, ਕਵੀ ਵੀ ਵਿਹਲਾ ਨਹੀਂ ਹੈ
ਉਹ ਦੇ ਰਿਹਾ ਹੈ, ਸ਼ਬਦਾਂ ਨੂੰ ਪਾਣ
ਪਰਖ ਰਿਹਾ ਹੈ ਭਾਵਾਂ ਦੀ ਧਾਰ
ਅੱਖਰਾਂ ਚ ਲਪੇਟਣੀ ਹੈ ਉਸਨੇ
ਖ਼ਾਰੀ ਹੋ ਰਹੀ ਮਿੱਟੀ ਦੀ ਹਰਿਆਵਲ
ਸਹੇਜਣੀ ਹੈ ਧੁੱਪ ਦੀ ਆਖ਼ਰੀ ਕਾਤਰ
ਤੇ ਸੰਭਾਲਣੀ ਹੈ
ਜੰਗਲੀ ਜੁਗਨੂੰਆਂ ਦੀ ਟਿਮਟਮਾਉਂਦੀ ਲੋਅ

ਉਸਨੇ ਹਰਫ਼ਾਂ ਚ ਉਣਨੇ ਨੇ
ਕਿਰਤੀਆਂ ਦੇ ਕਾਸ਼ਨੀ ਸੁਪਨੇ
ਚੇਤਿਆਂ ਚ ਉਤਾਰਨੀ ਹੈ
ਮੈਲੀ ਹੋ ਰਹੀ ਧਰਤ ਦੀ
ਨਿਰਮਲ ਮੂਰਤ
ਖੁਣਨੀ ਹੈ
ਉਮੀਦ ਦੀ ਨਵੀਂ ਕਰੂੰਬਲ

ਕਾਮੇ ਕੋਲ
ਬੁੱਤ ਘਾੜੇ ਕੋਲ
ਦੰਦ ਬੋੜੀ ਬਾਲੜੀ ਕੋਲ
ਕਵੀ ਕੋਲ਼
ਸਵੇਰ ਸਾਰ ਸ਼ਾਇਦ ਇਹ ਹੀ ਤੋੜ ਹੈ
ਘਸਮੈਲੀ ਹੋ ਰਹੀ ਧਰਤੀ
ਤੇ ਧੁਆਂਖੇ ਜਾ ਰਹੇ ਅੰਬਰ ਨੂੰ
ਇਹ ਈ ਲੋੜ ਹੈ



*ਮਦਨ ਵੀਰਾ*
94176 83769

ਜੀਵਨ ਦੇ ਸੰਘਰਸ਼ ਵਿੱਚ ਉਹ ਜਿੱਤਦੇ ਹਨ, ਜਿੰਨ੍ਹਾਂ ਕੋਲ ਹਾਲਾਤਾਂ ਤੇ ਕਾਬੂ ਪਾਉਣ ਦੀ ਯੋਗਤਾ ਹੁੰਦੀ ਹੈ।
*- ਚਾਰਲਸ ਡਾਰਵਿਨ*



**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ (94174 27538)

**ਸਰਵਰਕ :** ਹਰਪ੍ਰੀਤ 'ਰੂਬੀ'

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਹੇਮ ਰਾਜ ਸਟੈਨੋ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਰਤੀਬ




**ਕੰਪੋਜ਼ਿਗ/ਸੈਟਿੰਗ : ਹਰਪ੍ਰੀਤ 'ਰੂਬੀ'**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


## ਸੰਪਾਦਕੀ



ਭਾਰਤ ਦੀ ਖੇਤੀ ਨੂੰ ਪੂਰੀ ਤਰ੍ਹਾਂ ਬਹੁ-ਕੌਮੀ ਕੰਪਨੀਆਂ ਅਤੇ ਕਾਰਪੋਰੇਟਾਂ ਲਈ ਲੋਕਾਂ ਦੀ ਲੁੱਟ ਕਰਕੇ ਵੱਧ ਤੋਂ ਵੱਧ ਮੁਨਾਫ਼ਾ ਹੜੱਪਣ ਦੇ ਯੋਗ ਬਨਾਉਣ ਵਾਸਤੇ ਮੋਦੀ ਸਰਕਾਰ ਵੱਲੋਂ ਪੂਰੀ ਤਰ੍ਹਾਂ ਗੈਰ-ਜਮਹੂਰੀ ਢੰਗ ਨਾਲ (ਬਿਨ੍ਹਾਂ ਕਿਸੇ ਬਹਿਸ ਤੋਂ) ਬਣਾਏ ਗਏ ਤਿੰਨ ਲੋਕ ਵਿਰੋਧੀ ਖੇਤੀ ਕਾਨੂੰਨ ਲੋਕ ਤਾਕਤ ਅੱਗੇ ਝੁਕਦਿਆਂ ਫਾਸ਼ੀਵਾਦੀ ਸੱਤਾ ਵੱਲੋਂ ਵਾਪਸ ਲੈ ਲਏ ਗਏ ਹਨ। ਵਾਪਸੀ ਦਾ ਐਲਾਨ ਅਤੇ ਵਾਪਸੀ ਵੀ ਪੂਰੀ ਤਰ੍ਹਾਂ ਉਵੇਂ ਹੀ ਗੈਰ-ਜਮਹੂਰੀ ਢੰਗ ਨਾਲ ਹੋਈ ਹੈ ਜਿਸ ਨੇ ਅਖੌਤੀ ਭਾਰਤੀ ਲੋਕਤੰਤਰ ਬਾਰੇ ਵਿਸ਼ਵ ਪੱਧਰ 'ਤੇ ਵੱਡੇ ਸਵਾਲ ਖੜ੍ਹੇ ਕੀਤੇ ਹਨ। ਪਿਛਲੇ ਲਗਭਗ ਤਿੰਨ ਦਹਾਕਿਆਂ ਤੋਂ ਵਿਸ਼ਵੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ ਦੇ ਰਾਹ ਪਾਇਆ ਭਾਰਤੀ ਆਰਥਿਕਤਾ ਦਾ ਘੋੜਾ ਮੋਦੀ ਸਰਕਾਰ ਦੇ ਆਉਣ ਨਾਲ ਸਰਪਟ ਦੌੜਣਾ ਸ਼ੁਰੂ ਹੋ ਗਿਆ ਸੀ। ਇਹਨਾਂ ਨੀਤੀਆਂ ਦੀ ਕੁੱਖੋਂ ਵਿੱਚੋਂ ਹੀ ਨਿਕਲੇ ਹਨ - ਤਿੰਨ ਖੇਤੀ ਕਾਨੂੰਨ, ਕਿਰਤ ਸੋਧਾਂ ਅਤੇ ਹੋਰ ਬਹੁਤ ਕੁੱਝ। ਤਿੰਨ ਖੇਤੀ ਕਾਨੂੰਨਾਂ ਨੂੰ ਰੱਦ ਕਰਵਾਉਣ ਦੀ ਇਸ ਜਿੱਤ ਨਾਲ ਇਹਨਾਂ ਨੀਤੀਆਂ ਨੂੰ ਪੂਰੀ ਤਰ੍ਹਾਂ ਮੋੜਾ ਤਾਂ ਨਹੀਂ ਮਿਲਣਾ, ਪਰ ਇੱਕ ਗੱਲ ਲੋਕ ਮਨਾਂ 'ਚ ਆਉਣੀ ਸ਼ੁਰੂ ਹੋਈ ਹੈ ਕਿ ਲੋਕ ਸਭ ਤੋਂ ਵੱਡੀ ਤਾਕਤ ਹੁੰਦੇ ਹਨ, ਹਰ ਲੋਕ ਵਿਰੋਧੀ ਨੀਤੀ ਦਾ ਸੰਘਰਸ਼ ਨਾਲ ਮੂੰਹ ਭੰਨਿਆ ਜਾ ਸਕਦਾ ਹੈ। ਇਸ ਇਤਿਹਾਸਕ ਅੰਦੋਲਨ ਦੀ ਇਹ ਜਿੱਤ ਕਿਤੇ ਵੱਧ ਵਡੇਰੀ ਹੈ। ਭਵਿੱਖ 'ਚ ਨੀਤੀਗਤ ਲੜਾਈ ਨੂੰ ਅੱਗੇ ਵਧਾ ਕੇ ਜਨਤਕ ਖੇਤਰ ਨੂੰ ਬਚਾਇਆ ਜਾਣਾ ਅਤੀ ਜਰੂਰੀ ਹੈ। ਲੋਕਾਂ ਦਾ ਨੀਤੀਆਂ ਬਾਰੇ ਚੇਤੰਨ ਹੋਣਾ, ਏਕਤਾ, ਸੰਘਰਸ਼ 'ਚ ਵਿਸ਼ਵਾਸ ਬਲਵਾਨ ਹੋਣਾ ਕੋਈ ਛੋਟੀ ਪ੍ਰਾਪਤੀ ਨਹੀਂ ਹੈ ਅਤੇ ਇਸ ਨੂੰ ਲਗਾਤਾਰ ਲੋਕਾਂ 'ਚ ਬਣਾਈ ਰੱਖਣਾ ਲੋਕ ਆਗੂਆਂ ਦੇ ਮੋਢੇ ਪਈ ਇੱਕ ਇਤਿਹਾਸਕ ਜ਼ਿੰਮੇਵਾਰੀ ਵੀ ਹੈ। ਅੰਦੋਲਨ ਦੌਰਾਨ ਬਣੀ ਵੱਖ ਵੱਖ ਰਾਜਾਂ, ਵੱਖ ਵੱਖ ਧਰਮਾਂ, ਵੱਖ-ਵੱਖ ਅਖੌਤੀ ਜਾਤਾਂ ਦੇ ਲੋਕਾਂ ਦੀ ਏਕਤਾ ਨੇ ਮੋਦੀ ਸਰਕਾਰ ਦੇ ਧਾਰਮਿਕ ਧਰੁਵੀਕਰਨ ਦੇ ਏਜੰਡੇ 'ਤੇ ਵੀ ਵੱਡੀ ਸੱਟ ਮਾਰੀ ਹੈ, ਅਤੇ ਦੇਸ਼ ਵਿੱਚ ਵਗ ਰਹੇ ਫਿਰਕੂ ਫਾਸ਼ੀ ਝੱਖੜ ਅੱਗੇ ਇੱਕ ਰੋਕ ਖੜ੍ਹੀ ਕੀਤੀ ਹੈ। ਕਾਨੂੰਨ ਵਾਪਸੀ ਦੇ ਐਲਾਨ ਸਮੇਂ ਮੋਦੀ ਦਾ ਬਿਆਨ, 'ਅਸੀਂ ਲੋਕਾਂ ਨੂੰ ਇਹਨਾਂ ਕਾਨੂੰਨਾਂ ਦੇ ਫਾਇਦੇ ਸਮਝਾਉਣ 'ਚ ਸਫਲ ਨਹੀਂ ਹੋ ਸਕੇ, ਕਾਨੂੰਨ ਤਾਂ ਲੋਕ ਪੱਖੀ ਹੀ ਹਨ, ਮੈਨੂੰ ਲਗਦਾ ਹੈ ਕਿ ਮੇਰੀ ਤਪੱਸਿਆ ਵਿੱਚ ਕੋਈ ਕਮੀ ਰਹੀ ਹੈ।' ਪੂਰੀ ਤਰ੍ਹਾਂ ਸਾਜਿਸ਼ਮਈ ਹੈ ਤਾਂ ਜੋ ਲੋਕਾਂ ਦਾ ਵਿਸ਼ਵਾਸ ਕਿਸਮਤਵਾਦੀ ਫਲਸਫੇ ਵਿੱਚ ਬਣਿਆ ਰਹੇ। ਮੋਦੀ ਕਿਸ ਤਰ੍ਹਾਂ ਦੀ 'ਤਪੱਸਿਆ' ਕਰ ਰਿਹਾ-ਲੋਕਾਂ ਦੇ ਦਿਮਾਗਾਂ 'ਚ ਕਿਵੇਂ ਗੈਰ-ਵਿਗਿਆਨਕ ਕੂੜਾ ਕਰਕਟ ਭਰ ਰਿਹਾ, ਕਿਵੇਂ ਵੱਖ ਵੱਖ ਫਿਰਕਿਆਂ 'ਚ ਨਫ਼ਰਤ ਦਾ ਮਾਹੌਲ ਪੈਦਾ ਕਰ ਰਿਹਾ, ਕਿਵੇਂ ਪੂੰਜੀਪਤੀਆਂ ਦੀ ਲਗਾਤਰ ਸੇਵਾ ਕਰ ਰਿਹਾ ਆਦਿ ਇਹ ਸਭ ਸੋਚ ਵਿਚਾਰ ਕੇ ਵਿਗਿਆਨਕ ਸਮਝ ਨਾਲ ਹੀ ਅਸੀਂ ਇਸ ਫਾਸ਼ੀ ਸਰਕਾਰ ਦੀਆਂ ਨੀਤੀਆਂ ਬਾਰੇ ਚੇਤੰਨ ਅਤੇ ਸੰਘਰਸ਼ਬਧ ਹੋ ਸਕਦੇ ਹਾਂ। ਹੋਰ ਕਿਸਾਨ ਮੰਗਾਂ ਦੇ ਨਿਪਟਾਰੇ ਦੇ ਵੀ ਸਰਕਾਰ ਨੇ ਲਿਖਤੀ ਭਰੋਸੇ ਦਿੱਤੇ ਹਨ। ਅੰਦੋਲਨ ਖ਼ਤਮ ਕਰਨ ਦੀ ਥਾਂ ਆਗੂਆਂ ਵੱਲੋਂ ਅੰਦੋਲਨ ਮੁਲਤਵੀ ਕਰਨ ਦਾ ਐਲਾਨ ਕੀਤਾ ਗਿਆ ਹੈ। ਅੰਦੋਲਨ ਕਦੇ ਖਤਮ ਹੋ ਹੀ ਨਹੀਂ ਸਕਦਾ ਜਦ ਤੱਕ ਜਮਾਤੀ ਸਮਾਜ ਮੌਜੂਦ ਹੈ। ਇਹ ਵੀ ਇੱਕ ਇਤਿਹਾਸਕ ਜ਼ਿੰਮੇਵਾਰੀ ਬਣਦੀ ਹੈ ਕਿ 'ਜਿੱਤ', ਜੋ ਅੰਸ਼ਿਕ ਹੈ, ਦੇ 'ਜਸ਼ਨਾਂ' 'ਚ ਖੋਣ ਦੀ ਥਾਂ ਅਸੀਂ ਹੋਰ ਵੱਧ ਸ਼ਿੱਦਤ, ਦ੍ਰਿੜਤਾ, ਪ੍ਰਤੀਬਧਤਾ ਨਾਲ ਲੋਕ ਪੱਖੀ ਚੇਤਨਾ ਨੂੰ ਲਿਸ਼ਕਾਈਏ, ਜਿੰਨੀ ਸ਼ਿੱਦਤ ਨਾਲ 700 ਦੇ ਲਗਭਗ ਕੁਰਬਾਨੀਆਂ ਦੇ ਕੇ ਇਹ ਘੋਲ ਜਿੱਤਿਆ ਹੈ।

*ਫਾਸ਼ੀ ਵਰਤਾਰੇ*

# ਜਾਹਲੀ ਵਿਗਿਆਨਕ ਸ਼ਕਤੀਆਂ ਦੀ ਵਧ ਰਹੀ ਢੀਠਤਾਈ



**ਦਿਨੇਸ਼ ਸੀ ਸ਼ਰਮਾ**

ਪਿਛਲੇ ਦਿਨੀਂ ਅਲਾਹਾਬਾਦ ਹਾਈਕੋਰਟ ਵੱਲੋਂ ਜਮਾਨਤ ਦੇ ਕੇਸ ਵਿੱਚ ਦਿੱਤਾ ਫੈਸਲਾ ਮੁਲਕ ਪੱਧਰ ’ਤੇ ਸੁਰਖੀਆਂ ਚ ਛਾਇਆ ਰਿਹਾ, ਇਹ ਕਿਸੇ ਵਿਸ਼ੇ ’ਤੇ ਪਾਈ ਗਈ ਨਿਆਂਇਕ ਰੋਸ਼ਨੀ ਕਰਕੇ ਨਹੀਂ, ਸਗੋਂ ਜਾਹਲੀ ਵਿਗਿਆਨ ਦੇ ਸਮਰਥਨ ਕਰਕੇ ਸੀ। ਬੇਨਾਮ ਵਿਗਿਆਨੀਆਂ ਦੇ ਬੇਥਵੇ ਹਵਾਲਿਆਂ ਨਾਲ, ਫੈਸਲੇ ’ਚ ਲਿਖਿਆ ਹੈ, ‘ਵਿਗਿਆਨੀਆਂ ਦਾ ਮੰਨਣਾ ਹੈ ਕਿ ਇਕੱਲੀ ਗਊ ਹੀ ਅਜਿਹਾ ਜਾਨਵਰ ਹੈ, ਜੋ ਸਾਹ ਰਾਹੀਂ, ਆਕਸੀਜਨ ਅੰਦਰ ਲਿਜਾਂਦਾ ਹੈ ਅਤੇ ਆਕਸੀਜਨ ਹੀ ਬਾਹਰ ਕੱਢਦਾ ਹੈ’।

ਇਸ ਫੈਸਲੇ ਵਿੱਚ ਇਹ ਵੀ ਦਾਅਵਾ ਕੀਤਾ ਗਿਆ ਹੈ ਕਿ ‘ਪੰਚਗਵ’ ਭਾਵ, ਯੱਗ ਵਿੱਚ ਵਰਤੇ ਗਏ ਗਊ ਦੇ ਦੁੱਧ, ਦਹੀਂ, ਘਿਉ, ਪਿਸ਼ਾਬ ਅਤੇ ਗੋਹੇ ਦੇ ਮਿਸ਼ਰਣ ਨਾਲ ਮਾਨਵਤਾ ਦਾ ਭਲਾ ਹੁੰਦਾ ਹੈ, ਜਿਸ ਨਾਲ ਇਸ ਨਾਲ ਜੁੜੀ ਆਸਥਾ ਤੇ ਨਿਆਂਇਕ ਮੋਹਰ ਲੱਗ ਗਈ ਹੈ। ਜੱਜ ਨੇ ਨਿਰਣਾ ਦਿੱਤਾ ਕਿ ਗਾਂ ਦੇ ਘਿਉ ਨੂੰ ਬਾਲਣ ਨਾਲ ‘ਸੂਰਜੀ ਕਿਰਣਾਂ ਨੂੰ ਖਾਸ ਊਰਜਾ ਮਿਲਦੀ ਹੈ, ਜੋ ਮੀਂਹ ਲਿਆਉਣ ’ਚ ਸਹਾਈ ਹੁੰਦੀ ਹੈ’।

ਇਹ ਸਾਰੇ ਕੁੱਝ ਨੂੰ ‘ਵਿਗਿਆਨਕ’ ਗਰਦਾਨਦਿਆਂ ਅਦਾਲਤ ਨੇ ਗਊ ਰੱਖਿਆ ਲਈ ਢੇਰ ਸਾਰੇ ਕਾਨੂੰਨੀ, ਸਿਆਸੀ, ਧਾਰਮਿਕ ਅਤੇ ਸੱਭਿਆਚਾਰਕ ਹਵਾਲਿਆਂ ’ਤੇ ਟੇਕ ਰੱਖੀ ਹੈ। ਫੈਸਲੇ ਵਿੱਚ ਜੋ ਕੁੱਝ ਕਿਹਾ ਗਿਆ ਹੈ, ਉਹ ਨਵਾਂ ਨਹੀਂ। ਇਸਨੇ ਉਨਾਂ ਦਾਅਵਿਆਂ ਨੂੰ ਮੁੜ ਦ੍ਰਿੜਆਇਆ ਹੈ, ਜਿੰਨਾਂ ਨੂੰ ਵਟਸਅਪ ਜਾਂ ਕਈ ਸ਼ੋਸ਼ਲ ਮੀਡੀਆ ’ਤੇ ਆਮ ਪ੍ਰਚਾਰਿਆ ਗਿਆ ਹੈ। ਬਹੁਤੇ ਸਿਆਸਤਦਾਨਾਂ ਅਤੇ ਅਸਰ ਰਸੂਖ ਵਾਲੇ ਵਿਅਕਤੀਆਂ ਨੇ ਇੰਨਾਂ ਦਾਅਵਿਆ ’ਤੇ ਸਮੇਂ ਸਮੇਂ ਮੋਹਰ ਲਾਈ ਹੈ। ਰਾਜਸਥਾਨ ਦੇ ਵਿਦਿਆ ਮੰਤਰੀ ਵਾਸੁਦੇਵ ਦਾਵਨਲੀ ਨੇ ਜਨਵਰੀ 2017 ’ਚ ਦਾਅਵਾ ਕੀਤਾ ਸੀ ਕਿ, ‘ਗਊ ਹੀ ਇਕਲੌਤਾ ਜਾਨਵਰ ਹੈ, ਜੋ ਸਾਹ ਰਾਹੀਂ ਆਕਸੀਜਨ ਲੈਂਦਾ ਤੇ ਬਾਹਰ ਕੱਢਦਾ ਹੈ’। ਇਹੀ ਦਾਅਵਾ ਉਤਰਾਖੰਡ ਦੀ ਅਸੈਂਬਲੀ ਚ ਪਸ਼ੂ-ਮੰਤਰੀ ਰੇਖਾ ਆਰੀਆ ਨੇ ਦੁਹਰਾਇਆ।ਉਸਦੇ ਦਾਅਵੇ ਦੀ ਪ੍ਰੋੜਤਾ ਕਰਦਿਆਂ, ਤਤਕਾਲੀ ਮੁੱਖ ਮੰਤਰੀ ਤ੍ਰੀਵੇਂਦਰ ਸਿੰਘ ਰਾਵਤ ਨੇ ਜੁਲਾਈ 2019 ਵਿੱਚ ਵਾਧਾ ਕਰਦਿਆਂ ਕਿਹਾ ਕਿ, ‘ਗਊ ਦੀ ਮਾਲਿਸ਼ ਕਰਨ ਨਾਲ ਸਾਹ ਦੀਆਂ ਸਮੱਸਿਆਵਾਂ ਵੀ ਠੀਕ ਹੁੰਦੀਆਂ ਹਨ’।

ਹਾਈਕੋਰਟ ਦੇ ਫੈਸਲੇ ਨਾਲ ਅਜਿਹੇ ਦਾਅਵਿਆਂ ਨੂੰ ਨਿਆਂਇਕ ‘ਅਸ਼ੀਰਵਾਦ’ ਮਿਲਿਆ ਹੈ। ਜੇ ਸਿਖਰਲੀ ਅਦਾਲਤ ਨੇ ਇਸ ਨੂੰ ਰੱਦ ਨਾ ਕੀਤਾ ਤਾਂ ਇਹ ਫੈਸਲਾ ਨਿਆਂਇਕ ਇਤਿਹਾਸ ਦਾ ਸਥਾਈ ਹਿੱਸਾ ਬਣ ਜਾਵੇਗਾ ਅਤੇ ਭਵਿੱਖ ਵਿੱਚ ਗਊ-ਰੱਖਿਆ ਨਾਲ ਸੰਬੰਧਿਤ ਕੇਸਾਂ ਵਿੱਚ ਵਰਤਿਆ ਜਾਵੇਗਾ। ਕਾਨੂੰਨੀ ਮਿਸਾਲ ਬਣਨ ਦੇ ਨਾਲ ਨਾਲ, ਇਸ ਫੈਸਲੇ ਨੇ ਭਾਰਤ ਵਿਚਲੀਆਂ ਵਿਗਿਆਨ ਵਿਰੋਧੀ ਸ਼ਕਤੀਆਂ ਨੂੰ ਬਲ ਬਖਸ਼ਿਆ ਹੈ।

ਇਹ ਰੁਝਾਨ, ‘ਭਾਰਤੀ ਵਿਗਿਆਨ ਕਾਂਗਰਸ’ ਵਰਗੀਆਂ ਥਾਵਾਂ ’ਤੇ ਹੋਏ ਸਮਾਗਮਾਂ ’ਤੇ ‘ਪੁਸ਼ਪਕ ਵਿਮਾਨ’ ਦੀ ਚਰਚਾ ਅਤੇ ਪੁਰਾਤਨ ਸਮਿਆਂ ਵਿੱਚ ਹੁੰਦੀਆਂ ‘ਪਲ਼ਾਸਟਿਕ ਸਰਜਰੀ’ ਵਰਗੀਆਂ ਘਟਨਾਵਾਂ ਦੇ ਛੁੱਟ ਪੁੱਟ ਹਵਾਲਿਆਂ ਨਾਲ ਸ਼ੁਰੂ ਹੋਇਆ। ਮੁੱਖ ਧਾਰਾ ਦੇ ਵਿਗਿਆਨਕ ਅਦਾਰਿਆਂ ਨੇ ਇੰਨਾਂ ਦਾਅਵਿਆਂ ਨੂੰ ‘ਅਵਾਈਆਂ’ ਕਹਿਕੇ ਨਜ਼ਰ ਅੰਦਾਜ ਕਰ ਦਿੱਤਾ। ਇਸਨੇ ਕਈ ਚਰਚਾ-ਅਭਿਲਾਸ਼ੀ ਸਿਆਸਤਦਾਨਾਂ ਅਤੇ ਮੰਤਰੀਆਂ ਦਾ ਜਨਤਾ ਵਿੱਚ ਜਾ ਕੇ ਅਜਿਹੇ ਬਿਆਨ ਦੇਣ ਲਈ ਹੌਂਸਲਾ ਵਧਾਇਆ। ਉਚੇਰੀ ਵਿਦਿਆ ਦੇ ਰਾਜ-ਮੰਤਰੀ ਸੱਤਿਆਪਾਲ ਸਿੰਘ ਨੇ 2018 ਵਿੱਚ ਕਿਹਾ ਕਿ ਡਾਰਵਿਨ ਦਾ ‘ਵਿਕਾਸਵਾਦ ਦਾ ਸਿਧਾਂਤ’ ‘ਅਣਵਿਗਿਆਨਕ’ ਹੈ। ਭਾਰਤ ਲਈ ਇਹ ‘ਧਰਤੀ ਪੱਧਰੀ ਹੈ’ ਵਾਲਾ ਵੇਲਾ ਸੀ, ਜਦੋਂ ਵਿਗਿਆਨ ਅਤੇ ਵਿਗਿਆਨਕ ਵਿਧੀਆਂ ’ਤੇ ਬਝਵੇਂ ਤਰੀਕਿਆਂ ਨਾਲ ਹਮਲੇ ਸ਼ੁਰੂ ਹੋਏ।

ਵਿਗਿਆਨ- ਵਿਰੋਧੀ ਮੁਹਿੰਮ ਦੇ ਅਗਲੇ ਦੌਰ ਵਿੱਚ, ਸ਼ੋਸਲ ਮੀਡੀਆ ’ਤੇ ਛਾਏ, ਆਪੇ ਬਣੇ ਗੁਰੂਆਂ ਅਤੇ ਪਦਮ-ਇਨਾਮ ਜੇਤੂਆਂ ਨੇ ਐਲੋਪੈਥਿਕ ਦੁਆਈਆਂ, ਕਣ-ਭੌਤਿਕ ਵਿਗਿਆਨ ਅਤੇ ਰੋਗ-ਪ੍ਰਤੀਰੋਧਤਾ ਆਦਿ ’ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਸ਼ੱਕੀ ਮਾਣਤਾ ਵਾਲੇ ਕਈ ਪਰਚੇ ਜਾਹਲੀ-ਵਿਗਿਆਨਕ ਰਚਨਾਵਾਂ ਛਾਪ ਰਹੇ ਹਨ। ਉਦਾਹਰਣ ਵਜੋਂ, ਦਿਲ ਦੇ ਰੋਗਾਂ ਦੇ ਮਾਹਿਰ ਬੀ ਐਮ ਹੈਗੜੇ ਨੇ ਸਵੈ-ਪ੍ਰਤੀਰੋਧ ਬੀਮਾਰੀਆਂ ਬਾਰੇ ਲਿਖਦਿਆਂ ਇਹ ਵਿਆਖਿਆ ਕੀਤੀ ਕਿ, ‘ਮਨੁੱਖੀ ਸਰੀਰ ਵਿੱਚ ਸੈਂਕੜੇ ਹਜਾਰ ਸੈੱਲ ਹਨ, ਜੋ ਇੱਕ ਦੂਜੇ ਅਤੇ ਸੰਸਾਰ ਦੇ ਹੋਰਾਂ ਸੈੱਲਾਂ ਨੂੰ ਪਿਆਰ ਕਰਦੇ ਹਨ, ਦੂਜੇ ਵਿਅਕਤੀਆਂ ਪ੍ਰਤੀ ਵੈਰ, ਸਾਡੇ ਸੈੱਲਾਂ ਨੂੰ ਉਲਝਾ ਦਿੰਦਾ ਹੈ। ਜੇ ਇਹ ਮਾਨਸਿਕ ਰਵੱਈਆ ਵਧ ਕੇ ਇੱਕ ਲੱਛਣ ਬਣ ਜਾਵੇ ਤਾਂ ਸਮਾਂ ਪਾ ਕੇ ਸਾਡੇ

ਆਪਣੇ ਸੈੱਲ ਦੂਜੇ ਸੈੱਲਾਂ ਅਤੇ ਸਵੈ- ਰੋਗ- ਨਿਰੋਧਕ ਪ੍ਰਬੰਧ ਨੂੰ ਨਫਰਤ ਕਰਨ ਲੱਗ ਜਾਂਦੇ ਹਨ। ਮੈਂ ਇਸਨੂੰ 'ਸਵੈ-ਪਰ' ਦੇ ਵਿਰੋਧ ਵਜੋਂ ਲੈਂਦਾ ਹਾਂ'। ਇਹ ਸਵਾਮੀ ਨਿਤਿਆਨੰਦ ਦੁਆਰਾ ਪਰਚਾਰਿਆ ਜਾਂਦਾ, 'ਮੇਰੇ ਵਿਚਲਾ ਮੈਂ, ਮੇਰੇ ਨਾਲ ਗੱਲਾਂ ਕਰਦਾ' ਵਰਗਾ ਸ਼ਬਦ ਜਾਲ ਹੈ।

ਵਿਗਿਆਨ ਵਿਰੋਧੀ ਵਧ ਰਿਹਾ ਜਾਭਾਂ ਦਾ ਭੇੜ, ਕੇਵਲ ਨੁਕਸਾਨ ਰਹਿਤ ਸ਼ੋਸਲ ਮੀਡੀਆ 'ਸੁਨਾਮੀ' ਜਾਂ ਵਰਤਾਰਾ ਨਹੀਂ ਹੈ। ਅਜਿਹੀਆਂ ਗੱਲਾਂ ਕਰਨ ਵਾਲੇ ਲੋਕ, ਜਨਤਕ ਨੀਤੀਆਂ ਅਤੇ ਆਮ ਜਨਤਾ ਦੇ ਰਵੱਈਏ 'ਤੇ ਵੀ ਅਸਰ ਪਾਉਂਦੇ ਹਨ। ਆਪਣੇ ਡਾਰਵਿਨ ਵਿਰੋਧੀ ਬਿਆਨ ਉਪਰੰਤ, ਸੱਤਿਆਪਾਲ ਸਿੰਘ ਨੇ ਇਹ ਸੌਂਹ ਖਾਧੀ ਕਿ ਉਹ ਸਕੂਲਾਂ, ਕਾਲਜਾਂ ਦੇ ਸਿਲੇਬਸ ਚੋਂ ਇਸ ਸਿਧਾਂਤ ਨੂੰ ਕੱਢ ਕੇ ਸਾਹ ਲਵੇਗਾ। ਐਨ ਆਈ ਟੀ ਆਈ ਆਯੋਗ ਦੇ ਨਾਲ ਨਾਲ ਕਈ ਸੂਬਾ ਸਰਕਾਰਾਂ ਨੇ ਸੱਤਗੁਰੂ ਦੁਆਰਾ ਸੁਝਾਇਆ 'ਦਰਿਆ ਕਾਇਆ- ਕਲਪ' ਪ੍ਰੋਗਰਾਮ ਆਪਣਾ ਲਿਆ ਹੈ, ਜਦੋਂ ਕਿ ਰਾਮਦੇਵ ਦਾ 'ਪਤੰਜਲੀ' ਅਦਾਰਾ ਸਰਕਾਰ ਦੇ ਕਈ ਵਿਦਿਅਕ ਵਿਭਾਗਾਂ ਦਾ ਹਿੱਸਾ ਹੈ। ਹੈਗਡੇ ਕਰਨਾਟਕ ਅਤੇ ਹੋਰ ਕਈ ਰਾਜਾਂ ਦੇ ਮਾਹਿਰ ਅਤੇ ਨੀਤੀ ਘਾੜੇ ਅਦਾਰਿਆਂ ਦਾ ਮੈਂਬਰ ਹੈ। ਕੇਂਦਰ ਸਰਕਾਰ ਦੇ 'ਵਿਗਿਆਨ ਅਤੇ ਤਕਨੀਕੀ ਅਦਾਰੇ ਨੇ 'ਦੇਸੀ ਗਊ' ਤੋਂ ਹੋਣ ਵਾਲੇ ਫਾਇਦਿਆਂ 'ਤੇ ਖੋਜ ਕਾਰਜਾਂ ਲਈ ਪੈਸਾ ਦਿੱਤਾ ਹੈ। ਇਸ ਸਕੀਮ ਦਾ ਨਾਂ ਹੈ, "Scientific Utilisation Through Research Augmentation Prime Products from Indigenous Cows"।

ਪਿਛਲੇ ਵਰ੍ਹੇ, ਕਰੋਨਾ ਮਹਾਂਮਾਰੀ ਦੌਰਾਨ, ਬਹੁਤ ਸਾਰੀਆਂ ਗੱਲਾਂ ਦੀ ਚਰਚਾ ਹੋਈ, ਜਿਸ ਤੋਂ ਪਤਾ ਲਗਦਾ ਹੈ ਕਿ ਜਾਹਲੀ ਵਿਗਿਆਨ ਦਾ ਪ੍ਰਚਾਰ, ਲੋਕਾਂ ਦੀ ਸੋਚ ਤੇ ਰਵੱਈਏ ਨੂੰ ਕਿਵੇਂ ਪ੍ਰਭਾਵਿਤ ਕਰਦਾ ਹੈ। ਕਈ ਥਾਵਾਂ 'ਤੇ ਸਾਹ ਦੀ ਤਕਲੀਫ ਤੋਂ ਪੀੜਤ ਵਿਅਕਤੀ, ਜੋ ਹਸਪਤਾਲ ਦੇ ਮੰਜੇ ਤੋਂ ਉਠ ਨਹੀਂ ਸੀ ਸਕਦੇ, ਵਟਸਅਪ 'ਤੇ ਆਏ ਸੁਨੇਹਿਆਂ ਤੋਂ ਪ੍ਰੇਰਿਤ ਹੋ ਕੇ ਪਿੱਪਲ ਦੇ ਰੁੱਖਾਂ ਵੱਲ ਵਹੀਰਾਂ ਘੱਤੀ ਜਾਂਦੇ ਦੇਖੇ ਗਏ, ਜਿਨਾਂ ਸੁਨੇਹਿਆਂ ਵਿੱਚ ਇਹ ਦੱਸਿਆ ਸੀ ਕਿ ਪਿੱਪਲ ਦਾ ਰੁੱਖ ਦੂਜਿਆਂ ਰੁੱਖਾਂ ਨਾਲੋਂ ਜਿਆਦਾ ਆਕਸੀਜਨ ਕਢਦਾ ਹੈ।

ਕਈ ਜਣਿਆਂ ਦੇ ਮਨਾਂ ਵਿੱਚ, ਕਰੋਨਾ ਟੀਕਾਕਰਣ ਕਰਾਉਣ ਲਈ ਆਈ ਹਿਚਕਚਾਹਟ, ਸ਼ੋਸ਼ਲ ਮੀਡੀਆ ਵਿੱਚ ਫਿਰਦੀ ਜਾਣਕਾਰੀ ਕਰਕੇ ਵੀ ਸੀ। ਇਸ ਦੌਰਾਨ, ਕਈ ਖੱਪਤਕਾਰ ਕੰਪਨੀਆਂ ਨੇ ਆਪਣੀਆਂ ਸਿਹਤ ਸੰਬੰਧੀ ਵਸਤਾਂ ਦੀ ਵਿਕਰੀ ਲਈ 'ਜਾਹਲੀ ਵਿਗਿਆਨ' ਦਾ ਭਰਭੂਰ ਲਾਹਾ ਲਿਆ।

ਮੁੱਖ-ਧਾਰਾ ਵਿੱਚ, ਵਿਗਿਆਨ ਵਿਰੋਧੀ ਰੁਝਾਣ ਅਤੇ ਜਾਹਲੀ ਵਿਗਿਆਨ ਦੇ ਹੋਰ ਜੜ੍ਹਾਂ ਫੜ ਜਾਣ ਤੋਂ ਰੋਕਣ ਲਈ, ਵਿਗਿਆਨਕ ਨਜ਼ਰੀਏ ਦੇ ਪ੍ਰਸਾਰ ਦੀ ਲੋੜ ਹੈ। ਆਲ ਇੰਡੀਆ ਪੀਪਲਸ ਸਾਇੰਸ, ਬਰੇਕ ਥਰੂ ਸਾਇੰਸ ਸੁਸਾਇਟੀ ਵਰਗੀਆਂ, ਜਨਤਕ ਜਥੇਬੰਦੀਆਂ ਦੀ ਵਿਗਿਆਨਕ ਲਹਿਰ ਲਈ ਅਤੇ ਪ੍ਰਨਵ ਰਾਧਾ ਕ੍ਰਿਸ਼ਨਨ ਵਰਗੇ ਵਿਅਕਤੀਆਂ ਨੇ ਜਾਹਲੀ ਵਿਗਿਆਨ ਵਿਰੁੱਧ ਪ੍ਰਸ਼ੰਸਾਮਈ ਕੰਮ ਕੀਤਾ ਹੈ। ਅਜਿਹੀਆਂ ਹੋਰ ਆਵਾਜਾਂ ਦੀ ਲੋੜ ਹੈ।

ਜਾਹਲੀ ਵਿਗਿਆਨ ਦੇ ਪ੍ਰਚਾਰ ਵਿੱਚ, ਕੇਂਦਰੀ ਤੇ ਖੇਤਰੀ ਸਰਕਾਰੀ ਵਿਗਿਆਨਕ ਅਦਾਰੇ ਜਾਂ ਚੁੱਪ ਹਨ ਜਾਂ ਭਾਈਵਾਲ। ਉਹ ਮੰਤਰੀਆਂ ਅਤੇ ਉਨਾਂ ਦੇ ਸਮਾਗਮਾਂ 'ਤੇ ਮਣਾਂ ਮੂੰਹੀ ਪੈਸਾ ਖਰਚਦੇ ਹਨ, ਪਰ ਲੋਕਾਂ ਦੇ ਵਿਗਿਆਨਕ ਨਜ਼ਰੀਏ ਦੇ ਵਾਧੇ ਲਈ ਉਨਾਂ ਕੋਲ ਪੈਸਾ ਨਹੀਂ। ਜੇ ਕੋਈ ਵਿਗਿਆਨੀ, ਲੋਕਾਂ ਨਾਲ, ਜਾਂ ਸ਼ੋਸ਼ਲ ਮੀਡੀਆ 'ਤੇ ਵਿਗਿਆਨਕ ਮੁੱਦਿਆਂ 'ਤੇ ਰਾਬਤਾ ਕਾਇਮ ਕਰਦਾ ਹੈ ਤਾਂ ਉਸਨੂੰ ਵਿਭਾਗੀ ਨਿਯਮਾਂ ਦੇ ਬਹਾਨੇ ਦੰਡਿਤ ਕੀਤਾ ਜਾਂਦਾ ਹੈ। ਮੁਲਕ ਵਿੱਚ ਕਈ ਸਰਕਾਰੀ ਅਦਾਰੇ ਹਨ, ਜਿੰਨਾਂ ਕੋਲ ਵਿਗਿਆਨ ਨੂੰ ਲੋਕਾਂ ਵਿੱਚ ਪ੍ਰਚਾਰਨ ਪ੍ਰਸਾਰਨ ਅਤੇ ਵਹਿਮਾਂ ਭਰਮਾਂ ਅਤੇ ਵਿਗਿਆਨ ਵਿਰੋਧੀ ਭੰਡੀ ਪ੍ਰਚਾਰ ਨੂੰ ਰੋਕਣ ਦੀ ਜ਼ਿੰਮੇਵਾਰੀ ਹੈ। ਪਰ ਉਹ ਜਾਹਲੀ ਵਿਗਿਆਨ ਫੈਲਾਉਣ ਵਾਲੀਆਂ ਉਨਾਂ ਦਾਗੀ ਜਥੇਬੰਦੀਆਂ ਨਾਲ ਘਿਉ ਖਿਚੜੀ ਹਨ, ਵਿਗਿਆਨ ਪੱਖੋਂ ਜਿੰਨਾਂ ਦਾ ਰੋਲ ਸਾਫ ਸੁਥਰਾ ਨਹੀਂ।

ਵਿਗਿਆਨਕ ਅਕਾਦਮੀਆਂ ਅਤੇ ਵਿਗਿਆਨਕ ਅਦਾਰੇ, ਪਹਿਲ ਕਦਮੀ ਕਰਦਿਆਂ, ਤੱਥਾਂ ਦੇ ਆਧਾਰ 'ਤੇ ਜਾਹਲੀ ਵਿਗਿਆਨ ਦਾ ਪਰਦਾ ਫਾਸ਼ ਕਰਦਿਆਂ ਲੋਕਾਂ ਨੂੰ ਵਿਗਿਆਨਕ ਵਿਧੀਆਂ ਬਾਰੇ ਜਾਗਰੂਕ ਕਰ ਸਕਦੇ ਹਨ। ਵਿਗਿਆਨਕ ਨਜ਼ਰੀਆ, ਅਲੋਚਨਾਤਮਕ ਸੋਚ ਅਤੇ ਸੁਆਲ ਕਰਨ ਦੀ ਯੋਗਤਾ 'ਤੇ ਆਧਾਰਿਤ ਜਿਉਣ ਦੀ ਕਲਾ ਹੈ।

ਅਜੋਕੀਆਂ ਹਾਲਤਾਂ ਦੇ ਪ੍ਰਸੰਗ ਵਿਚ, ਸਾਡੇ ਵਿਦਿਅਕ ਪ੍ਰਬੰਧ, ਅਤੇ ਵਿਸ਼ੇਸ਼ ਤੌਰ 'ਤੇ ਵਿਗਿਆਨ ਦੀ ਪੜ੍ਹਾਈ ਬਾਰੇ ਕਾਫੀ ਕੁਝ ਕਰਨ ਵਾਲਾ ਹੈ। ਵਿਗਿਆਨਕ ਭਾਈਚਾਰੇ ਨੂੰ ਇਸਦੇ ਲਈ ਅੱਗੇ ਆਉਣਾ ਚਾਹੀਦਾ ਹੈ। ਵਿਗਿਆਨਕ ਅਕਾਦਮੀ ਨੇ ਸਤਿਆਪਾਲ ਸਿੰਘ ਦੇ ਬਿਆਨ 'ਤੇ ਇਤਰਾਜ ਕੀਤਾ ਸੀ, ਪਰ ਉਸਨੂੰ ਲੰਮੇ ਦਾਅ ਦੀ ਯੁੱਧ ਨੀਤੀ ਘੜਨੀ ਪੈਣੀ ਹੈ ਤਾਂ ਜੋ ਸਕੂਲ ਪੱਧਰ 'ਤੇ ਵਿਗਿਆਨ ਦੀ ਪੜ੍ਹਾਈ ਚ ਸੁਧਾਰ ਲਿਆ ਕੇ ਵਿਗਿਆਨਕ ਸੋਚ ਦਾ ਸੰਚਾਰ ਕੀਤਾ ਜਾ ਸਕੇ।

ਲੇਖ 'Growing Audacity of Pseudo Science Forces' ਦਾ ਪੰਜਾਬੀ ਅਨੁਵਾਦ (ਅੰਗਰੇਜੀ ਟ੍ਰਿਬਿਊਨ ਤੋਂ ਧੰਨਵਾਦ ਸਹਿਤ)

**- ਅਨੁ: ਅਵਤਾਰ ਗੋਂਦਾਰਾ**

*ਚਲੰਤ ਮਸਲਾ*

# ਆਖ਼ਿਰ ਸਰਕਾਰ ਫ਼ਸਲਾਂ ਦੀ ਐੱਮ.ਐੱਸ.ਪੀ. ਤੋਂ ਕਿਉਂ ਭੱਜ ਰਹੀ ਹੈ ?



**ਡਾ. ਸੁਖਪਾਲ ਸਿੰਘ**

ਕਿਸਾਨ ਅੰਦੋਲਨ ਨੇ ਕੇਂਦਰੀ ਸਰਕਾਰ ਤੋਂ ਤਿੰਨ ਖੇਤੀ ਕਾਨੂੰਨਾਂ ਨੂੰ ਖਤਮ ਕਰਵਾ ਦਿੱਤਾ ਹੈ। ਸਰਕਾਰ ਨੇ ਕਿਸਾਨਾਂ ਦੀਆਂ ਬਾਕੀ ਲਗਭਗ ਸਾਰੀਆਂ ਮੰਗਾਂ ਵੀ ਮੰਨ ਲਈਆਂ ਹਨ, ਪਰ ਫ਼ਸਲਾਂ ਦੇ ਘੱਟੋ-ਘੱਟ ਸਮਰਥਨ ਮੁੱਲ (ਐਮ ਐਸ ਪੀ) ਦੀ ਕਾਨੂੰਨੀ ਗਾਰੰਟੀ ਦੀ ਮੰਗ ਅਜੇ ਪੂਰੀ ਨਹੀਂ ਹੋਈ। ਅਸਲ ਮਸਲਾ ਕੀ ਹੈ? ਸਰਕਾਰ ਫ਼ਸਲਾਂ ਦੀ ਐਮ ਐਸ ਪੀ ਦੀ ਕਾਨੂੰਨੀ ਗਾਰੰਟੀ ਕਿਉਂ ਨਹੀਂ ਦੇ ਰਹੀ? ਇਸ ਦਾ ਸਭ ਤੋਂ ਵੱਡਾ ਕਾਰਨ ਖੇਤੀ ਖੇਤਰ ਉੱਪਰ ਕਾਰਪੋਰੇਟ ਸੈਕਟਰ ਦੇ ਕੰਟਰੋਲ ਕਰਨ ਦੇ ਮਨਸੇ ਪਿੱਛੇ ਛੁਪਿਆ ਹੋਇਆ ਹੈ। ਅਸਲ ਵਿੱਚ ਪੂਰੇ ਸੰਸਾਰ ਵਿੱਚ ਪੂੰਜੀਵਾਦ ਬਹੁਤ ਗਹਿਰੇ ਸੰਕਟ ਵਿੱਚੋਂ ਲੰਘ ਰਿਹਾ ਹੈ। ਨਵ-ਉਦਾਰੀਵਾਦ ਦੇ ਇਸ ਦੌਰ ਵਿੱਚ ਸਮੁੱਚਾ ਅਰਥਚਾਰਾ ਵਿਸ਼ੇਸ ਕਰਕੇ ਉਦਯੋਗ ਅਤੇ ਨਿਰਮਾਣ ਸੈਕਟਰ ਦੇ ਵਿਕਾਸ ਦੀ ਦਰ ਬਹੁਤ ਹੀ ਧੀਮੀ ਜਾਂ ਰਿਣਾਤਮਕ ਹੈ। ਕਾਰਪੋਰੇਟ ਆਪਣੇ ਸੰਕਟ ਵਿੱਚੋਂ ਨਿਕਲਣ ਲਈ ਖੇਤੀ ਸੈਕਟਰ ਉਪਰ ਕੰਟਰੋਲ ਕਰਨਾ ਚਾਹੁੰਦੇ ਹਨ ਅਤੇ ਉਹ 'ਖੇਤੀ ਸੁਧਾਰਾਂ' ਲਈ ਤਤਪਰ ਹਨ। ਇਸੇ ਸੰਦਰਭ ਵਿੱਚ ਕਾਰਪੋਰੇਟ ਘਰਾਣਿਆਂ ਦੇ ਅੱਡੀ-ਚੋਟੀ ਦੇ ਜ਼ੋਰ ਰਾਹੀਂ ਸੱਤਾ ਉਪਰ ਬਿਰਾਜਮਾਨ ਸਰਕਾਰ ਦੇਸ਼ ਦੀਆਂ ਸਾਰੀਆਂ ਫ਼ਸਲਾਂ ਦੀ ਐਮ ਐਸ ਪੀ ਦੀ ਕਾਨੂੰਨੀ ਗਰੰਟੀ ਦੇਣ ਤੋਂ ਭੱਜ ਰਹੀ ਹੈ।

ਐਮ ਐਸ ਪੀ ਦੀ ਕਾਨੂੰਨੀ ਗਰੰਟੀ ਨਾ ਦੇਣ ਦਾ ਦੂਸਰਾ ਕਾਰਨ ਖਾਧ-ਪਦਾਰਥਾਂ ਉਪਰ ਕਾਰਪੋਰੇਟ ਸੈਕਟਰ ਦੇ ਕੰਟਰੋਲ ਨਾਲ ਸਬੰਧਤ ਹੈ। ਅੱਜ ਸਮੁੱਚੇ ਵਿਸ਼ਵ ਅਰਥਚਾਰੇ ਵਿੱਚ ਖਾਧ-ਪਦਾਰਥਾਂ ਦੀ ਵੱਡੀ ਕਿੱਲਤ ਆਉਣ ਦਾ ਖ਼ਦਸ਼ਾ ਬਣਿਆ ਹੋਇਆ ਹੈ। ਵਾਤਾਵਰਨਿਕ ਤਬਦੀਲੀਆਂ ਹੋਣ ਕਰਕੇ ਪਾਣੀ, ਸੋਕੇ, ਅੱਤ ਦੀ ਤਪਸ ਅਤੇ ਹੜ੍ਹਾਂ ਦੇ ਗੰਭੀਰ ਸੰਕਟ ਨਾਲ ਖੇਤੀ ਦਾ ਪ੍ਰਭਾਵਿਤ ਹੋਣਾ ਲਾਜ਼ਮੀ ਹੈ ਜਿਸ ਨਾਲ ਭੁੱਖਮਰੀ ਫੈਲਣ ਦੀਆਂ ਕਿਆਸ-ਅਰਾਈਆਂ ਕੀਤੀਆਂ ਜਾ ਰਹੀਆਂ ਹਨ। ਅਸਲ ਵਿੱਚ ਕਾਰਪੋਰੇਟ ਸੈਕਟਰ ਦਾ ਮੁੱਖ ਉਦੇਸ਼ ਖੇਤੀ ਵਿੱਚੋਂ ਵਸੋਂ ਨੂੰ ਬਾਹਰ ਕੱਢਣਾ ਅਤੇ ਆਧੁਨਿਕ ਤਕਨਾਲੋਜ਼ੀ ਰਾਹੀਂ ਖੇਤੀ ਨਿਵੇਸ਼ ਕਰਨਾ ਹੈ। ਉਦਯੋਗਿਕ ਖੇਤਰ ਵਿੱਚ ਵਾਧੂ ਉਤਪਾਦਨ (ਜੋ ਲੋਕਾਂ ਦੀ ਲੋੜ ਹੁੰਦਿਆਂ ਵੀ ਘੱਟ ਖਰੀਦ ਸ਼ਕਤੀ ਕਰਕੇ ਅਣ-ਵਿਕਿਆ ਰਹਿੰਦਾ ਹੈ) ਹੋਣ ਕਰਕੇ ਹੀ ਕਾਰਪੋਰੇਟ ਸੈਕਟਰ ਦਾ ਕਿਸੇ ਹੋਰ ਖੇਤਰ ਵਿੱਚ ਨਿਵੇਸ਼ ਕਰਨ ਲਈ ਥਾਂ ਲੱਭਣਾ ਹੈ। ਇਹ ਖੇਤਰ ਸਿਰਫ਼ ਖੇਤੀਬਾੜੀ ਹੀ ਹੈ ਜਿੱਥੇ ਵੱਡੇ ਨਿਵੇਸ਼ ਕਰਨ ਦੀਆਂ ਸੰਭਾਵਨਾਵਾਂ ਪਈਆਂ ਹਨ। ਇਸੇ ਕਰਕੇ ਭਾਰਤੀ ਹੁਨਰ ਵਿਕਾਸ ਕੌਂਸਿਲ ਦੀਆਂ ਸਿਫ਼ਾਰਸ਼ਾਂ ਹਨ ਕਿ ਭਾਰਤੀ ਖੇਤੀ ਵਿੱਚ ਲੱਗੀ ਕਿਰਤ ਸ਼ਕਤੀ ਨੂੰ ਘਟਾਇਆ ਜਾਵੇ ਤਾਂ ਕਿ ਕਿਰਤ ਉਤਪਾਦਿਕਤਾ ਨੂੰ ਵਧਾਇਆ ਜਾ ਸਕੇ। ਪ੍ਰੰਤੂ ਅਸਲ ਸਥਿਤੀ ਇਹ ਹੈ ਕਿ ਭਾਰਤ ਵਰਗੇ ਖੇਤੀ ਪ੍ਰਧਾਨ ਦੇਸ਼ ਵਿੱਚ ਖੇਤੀ ਵਿੱਚੋਂ ਕੱਢੀ ਵੱਡੀ ਕਿਰਤ ਸ਼ਕਤੀ ਨੂੰ ਕਿਸੇ ਹੋਰ ਸੈਕਟਰ ਦੁਆਰਾ ਸਮੋਏ ਜਾਣ ਦੀਆਂ ਸੰਭਾਵਨਾਵਾਂ ਮੱਧਮ ਵਿਖਾਈ ਦਿੰਦੀਆਂ ਹਨ।

ਅਮਰੀਕਾ ਅਤੇ ਹੋਰ ਪੂੰਜੀਪਤੀ ਦੇਸ਼ਾਂ ਵੱਲੋਂ ਚੌਥੀ ਉਦਯੋਗਿਕ ਕ੍ਰਾਂਤੀ ਨੂੰ ਇਸ ਤਰ੍ਹਾਂ ਪ੍ਰਚਾਰਿਆ ਗਿਆ ਕਿ ਇਸ ਨਾਲ ਪੂੰਜੀਵਾਦੀ ਅਰਥਚਾਰੇ ਦੇ ਸੰਕਟ ਦਾ ਹੱਲ ਕੀਤਾ ਜਾ ਸਕਦਾ ਹੈ। ਇਸ ਕ੍ਰਾਂਤੀ ਅਧੀਨ ਮਨਸੂਈ ਬੌਧਿਕਤਾ ਨੂੰ ਖੇਤੀ ਅਤੇ ਹੋਰ ਖੇਤਰਾਂ ਵਿੱਚ ਵਰਤੇ ਜਾਣ ਉਪਰ ਜ਼ੋਰ ਦਿੱਤਾ ਜਾ ਰਿਹਾ ਹੈ। ਇਸ ਕਾਰਜ ਲਈ ਯੂਨੀਵਰਸਿਟੀਆਂ ਅਤੇ ਹੋਰ ਸੰਸਥਾਵਾਂ ਵਿੱਚ ਪ੍ਰੋਜੈਕਟ ਦਿੱਤੇ ਗਏ ਹਨ ਅਤੇ ਕਾਨਫਰੰਸਾਂ, ਸੈਮੀਨਾਰ ਅਤੇ ਗੋਸ਼ਟੀਆਂ ਕਰਵਾਈਆਂ ਜਾ ਰਹੀਆਂ ਹਨ। ਇਸ ਗੱਲ ਨੂੰ ਵੱਡੀ ਪੱਧਰ 'ਤੇ ਉਭਾਰਿਆ ਜਾ ਰਿਹਾ ਹੈ ਕਿ ਸਾਡੇ ਡੁੱਬਦੇ ਅਰਥਚਾਰੇ ਨੂੰ ਹੁਣ ਡਿਜ਼ੀਟਲਾਈਜੇਸ਼ਨ ਅਤੇ ਰੋਬਟਾਈਜੇਸ਼ਨ ਤੋਂ ਬਿਨ੍ਹਾਂ ਬਚਾਇਆ ਨਹੀਂ ਜਾ ਸਕਦਾ, ਜੋ ਕਾਰਪੋਰੇਟ ਹੀ ਕਰ ਸਕਦੇ ਹਨ। ਕੇਂਦਰ ਸਰਕਾਰ ਨੇ ਕਿਸਾਨ ਉਤਪਾਦਨ ਸੰਗਠਨ/ਕੰਪਨੀਆਂ (ਐਫ.ਪੀ.ਓ./ਸੀ.) ਰਾਹੀਂ ਕਿਸਾਨ ਅਤੇ ਹੋਰ ਕਿਰਤ ਸ਼ਕਤੀ ਨੂੰ ਤਿਆਰ ਕੀਤਾ ਕਿ ਉਹ ਕਾਰਪੋਰੇਟ ਖੇਤੀ ਵਿੱਚ ਇੱਕ ਏਜੰਟ ਦੇ ਤੌਰ 'ਤੇ ਕੰਮ ਕਰਨ। ਇਸੇ ਸੰਦਰਭ ਵਿੱਚ ਯੂਨੀਵਰਸਿਟੀਆਂ ਵਿੱਚ ਐਗਰੀ-ਬਿਜ਼ਨਸ ਦੇ ਕੋਰਸ ਚਲਾਏ ਗਏ ਤਾਂ ਕਿ ਕੰਪਨੀਆਂ ਨੂੰ ਸਿੱਖਿਅਤ ਕਾਮਿਆਂ ਦੀ ਘਾਟ ਨਾ ਆਵੇ। ਵਿਸ਼ਵ ਸਿਹਤ ਸੰਗਠਨ, ਵਿਸ਼ਵ ਬੈਂਕ ਅਤੇ ਸੰਯੁਕਤ ਰਾਸਟਰ ਸੰਗਠਨ ਨੇ ਦੁਨੀਆਂ ਵਿੱਚ ਖਾਧ-ਪਦਾਰਥਾਂ ਦੀ ਵੱਡੀ ਕਮੀ ਹੋਣ ਦੀ ਚਿਤਾਵਨੀ ਦਿੱਤੀ ਹੈ। 2020 ਦਾ ਸ਼ਾਂਤੀ ਨੋਬਲ ਇਨਾਮ ਸੰਯੁਕਤ ਰਾਸਟਰ ਖਾਧ ਪ੍ਰੋਗਰਾਮ ਨੂੰ ਦਿੱਤਾ ਗਿਆ ਜਿਸ ਦੁਆਰਾ 88 ਦੇਸ਼ਾਂ ਦੇ

10 ਕਰੋੜ ਲੋਕਾਂ ਨੂੰ ਭੁੱਖਮਰੀ ਤੋਂ ਬਚਾਉਣ ਲਈ ਖਾਧ-ਪਦਾਰਥ ਮੁਹੱਈਆ ਕਰਵਾਏ ਗਏ ਸਨ। ਇਸੇ ਸੰਸਥਾ ਨੂੰ 2021 ਵਿੱਚ ਫਿਰ ਕਿਹਾ ਗਿਆ ਹੈ ਕਿ ਉਹ ਅਨਾਜ/ਖਾਧ ਪਦਾਰਥਾਂ ਦਾ ਪ੍ਰਬੰਧ ਕਰੇ ਤਾਂ ਕਿ ਲੋਕਾਂ ਨੂੰ ਭੁੱਖਮਰੀ ਤੋਂ ਬਚਾਉਣ ਲਈ ਖਾਧ ਪਦਾਰਥਾਂ ਦੀ ਸੰਭਾਵੀ ਕਮੀ ਨਾਲ ਨਜਿੱਠਿਆ ਜਾ ਸਕੇ। ਇਸ ਤਰ੍ਹਾਂ ਦੀ ਚੌਤਰਫੀ ਸਮਝ ਵਿੱਚੋਂ ਹੀ ਇਹ ਉਭਾਰਿਆ ਗਿਆ ਕਿ ਕਾਰਪੋਰੇਟ ਖੇਤੀ ਹੀ ਇੱਕ ਪਾਏਦਾਰ ਹੱਲ ਹੈ। ਇਸੇ ਕਰਕੇ ਸਰਕਾਰੀ ਨਿਵੇਸ਼ ਅਤੇ ਫ਼ਸਲਾਂ ਦੇ ਸਰਕਾਰੀ ਮੰਡੀਕਰਨ ਤੋਂ ਭੱਜਿਆ ਜਾ ਰਿਹਾ ਹੈ।

ਮੌਜੂਦਾ ਦੌਰ ਵਿੱਚ ਦੁਨੀਆਂ ਦੀਆਂ ਵੱਡੀਆਂ ਬਹੁ-ਕੌਮੀ ਕੰਪਨੀਆਂ ਐਗਰੀ-ਬਿਜ਼ਨਸ ਦੇ ਕਾਰੋਬਾਰ ਵਿੱਚੋਂ ਵੱਡੇ ਮੁਨਾਫ਼ੇ ਕਮਾ ਰਹੀਆਂ ਹਨ। ਭਾਰਤ ਵਿੱਚ ਵੀ ਅਡਾਨੀ ਇਸ ਖੇਤਰ ਵਿੱਚ ਬਹੁਤ ਅਗਲੇਰੀ ਸਟੇਜ ਉਪਰ ਪਹੁੰਚਿਆ ਹੋਇਆ ਹੈ। ਅਡਾਨੀ ਐਗਰੀ ਲੌਜਿਸਟਿਕ ਲਿਮਟਿਡ ਨੇ ਸਿੱਧੀਆਂ ਰੇਲਵੇ ਲਾਈਨਾਂ ਨਾਲ ਜੁੜੇ ਅਤਿ-ਆਧੁਨਿਕ ਹਾਈ-ਟੈਕ ਸਾਈਲੋ ਤਿਆਰ ਕੀਤੇ ਹੋਏ ਹਨ। ਇਸਨੇ 2007 ਵਿੱਚ ਮੋਗਾ ਵਿਖੇ 2 ਲੱਖ ਟਨ ਦੀ ਅਨਾਜ ਦੀ ਸਮਰੱਥਾ ਵਾਲਾ ਲਗਭਗ 700 ਕਰੋੜ ਰੁਪਏ ਦੀ ਲਾਗਤ ਨਾਲ ਸਾਈਲੋ ਬਣਾਇਆ ਹੈ।ਇਸੇ ਤਰ੍ਹਾਂ 2013 ਵਿੱਚ ਕੈਥਲ (ਹਰਿਆਣਾ) ਵਿਖੇ 2 ਲੱਖ ਟਨ ਦੀ ਸਮਰੱਥਾ ਵਾਲਾ ਅਨਾਜ ਸਾਈਲੋ ਬਣਾਇਆ ਗਿਆ ਹੈ। ਇਸ ਤੋਂ ਇਲਾਵਾ 2007 ਵਿੱਚ ਚੈਨਈ, ਕੋਇੰਬਟੋਰ ਅਤੇ ਬੰਗਲੋਰ ਵਿੱਚ 25-25 ਹਜ਼ਾਰ ਟਨ ਦੀ ਸਮਰੱਥਾ ਵਾਲੇ ਅਤੇ 2013 ਵਿੱਚ ਮੁੰਬਈ ਵਿਖੇ 50 ਹਜ਼ਾਰ ਟਨ ਅਤੇ ਹੁਗਲੀ ਵਿੱਚ 25 ਹਜ਼ਾਰ ਟਨ ਵਾਲੇ ਅਤੇ 2017 ਵਿੱਚ ਕਪੂਰਥਲਾ ਵਿੱਚ 25 ਹਜ਼ਾਰ ਟਨ ਦੀ ਸਮਰੱਥਾ ਵਾਲੇ ਫੀਲਡ ਡਿਪੂ ਬਣਾਏ ਗਏ ਹਨ। ਅਸਲ ਵਿੱਚ ਅਡਾਨੀ ਪੰਜਾਬ, ਹਰਿਆਣਾ, ਤਾਮਿਲਨਾਡੂ, ਕਰਨਾਟਕ, ਮਹਾਰਾਸਟਰ ਅਤੇ ਪੱਛਮੀ ਬੰਗਾਲ ਵਿੱਚੋਂ ਭਾਰਤੀ ਖਾਧ ਨਿਗਮ ਲਈ ਲਗਪਗ 5.75 ਲੱਖ ਟਨ ਅਨਾਜ ਦਾ ਪ੍ਰਬੰਧਨ ਕਰਦਾ ਹੈ। ਇਸ ਤੋਂ ਇਲਾਵਾ ਅਡਾਨੀ ਨੇ ਉੱਤਰ ਪ੍ਰਦੇਸ਼, ਬਿਹਾਰ ਅਤੇ ਗੁਜਰਾਤ ਵਿੱਚ ਵੀ ਆਪਣਾ ਕਾਰੋਬਾਰ ਵਧਾਇਆ ਹੈ। ਇੰਨੇ ਅਗਲੇਰੇ ਪੱਧਰ 'ਤੇ ਪਹੁੰਚਣ ਤੋਂ ਬਾਅਦ ਕਾਰਪੋਰੇਟ ਜਗਤ ਸਰਕਾਰ ਉਪਰ ਦਬਾ ਬਣਾ ਰਿਹਾ ਹੈ ਕਿ ਐਮ ਐਸ ਪੀ ਨੂੰ ਕਾਨੂੰਨੀ ਮਾਨਤਾ ਨਾ ਦਿੱਤੀ ਜਾਵੇ।

ਅਸਲ ਵਿੱਚ ਐਮ ਐਸ ਪੀ ਦੇ ਮੁੱਦੇ ਨੂੰ ਸੰਜੀਦਗੀ ਨਾਲ ਵਿਚਾਰਨ ਦੀ ਲੋੜ ਹੈ। ਸਭ ਤੋਂ ਪਹਿਲਾਂ ਇਹ ਵੇਖਿਆ ਜਾਵੇ ਕਿ ਐਮ ਐਸ ਪੀ ਦਾ ਵਿਸਤ੍ਰਿਤ ਅਰਥ ਕੀ ਹੈ ? ਐਮ ਐਸ ਪੀ ਤੋਂ ਭਾਵ ਕਿਸਾਨਾਂ ਦੀ ਫ਼ਸਲ ਦੀ ਲਾਗਤ ਦੇ ਹਿਸਾਬ ਨਾਲ ਘੱਟੋ-ਘੱਟ ਕੀਮਤ ਮੁਹੱਈਆ ਕਰਨਾ ਹੈ। ਜੇਕਰ ਫ਼ਸਲਾਂ ਦੀ ਐਮ ਐਸ ਪੀ ਦੇ ਪਿਛੋਕੜ ਵੱਲ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ 1964 ਵਿੱਚ ਐਲ.ਕੇ. ਝਾਅ ਕਮੇਟੀ ਦੀਆਂ ਸਿਫ਼ਾਰਸ਼ਾਂ ਅਨੁਸਾਰ ਖੇਤੀ ਲਾਗਤ ਮੁੱਲ ਕਮਿਸ਼ਨ ਅਤੇ ਭਾਰਤੀ ਖਾਧ ਨਿਗਮ ਬਣਾਏ ਗਏ ਸਨ। ਜਿਸ ਅਨੁਸਾਰ ਫ਼ਸਲਾਂ ਦੀ ਖਰੀਦ ਅਤੇ ਭੰਡਾਰਨ ਦਾ ਪ੍ਰਬੰਧ ਕਰਨਾ ਸ਼ੁਰੂ ਕੀਤਾ ਗਿਆ। ਸ਼ੁਰੂ ਵਿੱਚ ਦੋ ਕੀਮਤਾਂ ਘੋਸ਼ਿਤ ਕੀਤੀਆਂ ਜਾਂਦੀਆਂ ਸਨ-ਐਮ ਐਸ ਪੀ ਅਤੇ ਖਰੀਦ ਕੀਮਤ। ਲੇਕਿਨ 1973-74 ਤੋਂ ਬਾਅਦ ਖਰੀਦ ਕੀਮਤ, ਜੋ ਕਿ ਐਮ.ਐਸ.ਪੀ. ਤੋਂ ਉਪਰ ਹੁੰਦੀ ਹੈ, ਘੋਸ਼ਿਤ ਕਰਨਾ ਬੰਦ ਕਰ ਦਿੱਤਾ। ਭਾਰਤ ਸਰਕਾਰ 23 ਫ਼ਸਲਾਂ ਦੀ ਐਮ.ਐਸ.ਪੀ. ਘੋਸ਼ਿਤ ਕਰਦੀ ਹੈ। ਇਨ੍ਹਾਂ ਵਿੱਚ 7 ਅਨਾਜ (ਕਣਕ, ਝੋਨਾ, ਮੱਕੀ, ਬਾਜਰਾ, ਜਵਾਰ, ਰਾਗੀ, ਜੌਂ), 5 ਦਾਲਾਂ (ਛੋਲੇ, ਮੂੰਗੀ, ਅਰਹਰ, ਮਸਰ, ਮੋਠ), 7 ਤੇਲ-ਬੀਜ਼ (ਮੂੰਗਫਲੀ, ਸੋਆਬੀਨ, ਸਰੋਂ, ਤਿਲ, ਸੂਰਜ਼ਮੁਖੀ, ਨਾਈਜ਼ਰ ਬੀਜ਼ ਅਤੇ ਕਸੁੰਭੜਾ) ਅਤੇ 4 ਵਪਾਰਕ (ਕਪਾਹ/ਨਰਮਾ, ਕੋਪਰਾ, ਪਟਸਨ, ਗੰਨਾ) ਫ਼ਸਲਾਂ ਹਨ। ਇਨ੍ਹਾਂ ਵਿੱਚੋਂ ਪੰਜਾਬ, ਹਰਿਆਣਾ ਅਤੇ ਪੱਛਮੀ ਯੂ.ਪੀ. ਦੇ ਖੇਤਰ ਵਿਚੋਂ ਕਣਕ ਅਤੇ ਝੋਨੇ ਦੀ ਸਮੁੱਚੀ ਖਰੀਦ ਅਤੇ ਕੁਝ ਹੋਰ ਰਾਜਾਂ ਵਿਚ ਕੁਝ ਫ਼ਸਲਾਂ ਦੀ ਸਮੁੱਚੀ ਨਹੀਂ ਸਗੋਂ ਕੋਟਾ ਨਿਰਧਾਰਤ ਕਰਕੇ ਖਰੀਦ ਕੀਤੀ ਜਾਂਦੀ ਹੈ। ਅਸਲ ਵਿਚ 23 ਫ਼ਸਲਾਂ ਦੀਆਂ ਕੀਮਤਾਂ ਤੈਅ ਕਰਨ ਲਈ ਸਵਾਮੀਨਾਥਨ ਕਮੇਟੀ ਦਾ ਪ੍ਰਸਤਾਵਿਤ ਐਮ.ਐਸ.ਪੀ. (ਸੀ2+50%) ਫਾਰਮੂਲਾ, ਕਿਸਾਨਾਂ ਨੂੰ ਉਨ੍ਹਾਂ ਦੀਆਂ ਫ਼ਸਲਾਂ ਲਈ ਉੱਚਿਤ ਮੁੱਲ ਪ੍ਰਦਾਨ ਕਰਨ ਲਈ ਇੱਕ ਬਿਹਤਰ ਪਹੁੰਚ ਹੈ। ਇਸ ਤੋਂ ਬਾਅਦ ਰਮੇਸ਼ ਚੰਦ ਕਮੇਟੀ ਨੇ ਸੀ2 ਵਿੱਚ ਕੁਝ ਹੋਰ ਖਰਚੇ ਸਾਮਿਲ ਕਰਨ ਦਾ ਸੁਝਾਅ ਦਿੱਤਾ। ਜਿਨ੍ਹਾਂ ਵਿੱਚ ਪਰਿਵਾਰ ਦੇ ਮੁਖੀ ਨੂੰ ਸਰੀਰਕ (ਗੈਰ-ਤਕਨੀਕੀ) ਮਜਦੂਰ ਦੀ ਬਜਾਏ ਇੱਕ ਹੁਨਰਮਦ ਜਾਂ ਤਕਨੀਕੀ ਕਾਮੇ ਵਜੋਂ ਮੰਨੇ ਜਾਣੇ ਚਾਹੀਦੇ ਹਨ-ਜਿਸਦਾ ਮਤਲਬ ਹੈ ਕਿ ਉਸ ਦੀ ਮਜ਼ਦੂਰੀ ਵੱਧ ਹੋਣੀ ਚਾਹੀਦੀ ਹੈ। ਦੂਜਾ, ਕਾਰਜ਼ਸੀਲ ਪੂੰਜੀ ਉਪਰ ਵਿਆਜ ਦਾ ਅਨੁਮਾਨ ਅੱਧੇ ਸੀਜਨ ਲਈ ਲਗਾਉਣ ਦੀ ਪ੍ਰਚੱਲਤ ਪ੍ਰਥਾ ਦੇ ਉਲਟ ਪੂਰੇ ਸੀਜਨ ਲਈ ਗਿਨਣਾ ਚਾਹੀਦਾ ਹੈ। ਤੀਜੀ ਗੱਲ, ਅਸਲ ਜਮੀਨੀ ਠੇਕਾ/ਕਿਰਾਇਆ ਪਾਉਣਾ ਚਾਹੀਦਾ ਹੈ ਨਾ ਕਿ ਉਸਦੀ ਉਪਰਲੀ ਸੀਮਾ ਨਿਸ਼ਚਤ ਕੀਤੀ ਜਾਵੇ। ਅੰਤ ਵਿੱਚ ਰਮੇਸ਼ ਚੰਦ ਕਮੇਟੀ ਨੇ ਕਿਹਾ ਕਿ ਫ਼ਸਲੀ ਉਤਪਾਦਨ ਤੋਂ ਬਾਅਦ ਦੀਆਂ ਲਾਗਤਾਂ ਜਿਵੇਂ ਕਿ ਫ਼ਸਲ ਨੂੰ ਮੰਡੀ ਵਿਚ ਲਿਜਾਣ, ਸਫ਼ਾਈ, ਗਰੇਡਿਗ, ਸੁਕਾਉਣ,

ਪੈਕੇਜਿਗ ਅਤੇ ਮਾਰਕੀਟਿਗ ਦੇ ਖ਼ਰਚੇ ਵੀ ਸ਼ਾਮਿਲ ਹੋਣੇ ਚਾਹੀਦੇ ਹਨ। ਐਮ ਐਸ ਪੀ ਨਿਸਚਿਤ ਕਰਨ ਵੇਲੇ ਦੇਸ਼ ਵਿੱਚ ਉਪਜ ਦਾ ਭੰਡਾਰ ਅਤੇ ਅੰਤਰ ਰਾਸ਼ਟਰੀ ਮੰਡੀ ਵਿੱਚ ਫ਼ਸਲਾਂ ਦੀਆਂ ਕੀਮਤਾਂ ਨੂੰ ਵੀ ਧਿਆਨ ਵਿਚ ਰੱਖਿਆ ਜਾਂਦਾ ਹੈ, ਜਿਸ ਨਾਲ ਕਿਸਾਨ ਦੀਆਂ ਲਾਗਤਾਂ ਦਾ ਉੱਕਾ ਵੀ ਲੈਣਾ-ਦੇਣਾ ਨਹੀਂ। ਅਸਲ ਵਿਚ ਕਿਸਾਨ ਦੀ ਆਰਥਿਕ ਦਸ਼ਾ ਠੀਕ ਕਰਨ ਲਈ ਐਮ ਐਸ ਪੀ ਨੂੰ ਰਮੇਸ਼ ਚੰਦ ਕਮੇਟੀ ਅਨੁਸਾਰ C 2 ਦਾ ਅਨੁਮਾਨ ਲਗਾ ਕੇ 50 ਪ੍ਰਤੀਸ਼ਤ ਦੇ ਵਾਧੇ ਦੇ ਨਾਲ ਤੈਅ ਕੀਤਾ ਜਾਣਾ ਚਾਹੀਦਾ ਹੈ।

ਸਰਕਾਰ ਨਵ-ਉਦਾਰਵਾਦ ਅਤੇ ਸਿਫ਼ਤੀ ਤੌਰ ’ਤੇ ਵਿਸ਼ਵ ਵਪਾਰ ਸੰਸਥਾ ਦੀਆਂ ਨੀਤੀਆਂ ਅਨੁਸਾਰ ਖੇਤੀ ਦੀਆਂ ਕੀਮਤਾਂ ਨੂੰ ਹਰ ਹੀਲੇ ਨੀਵੀਆਂ ਰੱਖ ਰਹੀ ਹੈ। ਸਰਕਾਰ ਵੱਲੋਂ ਇਸ ਮੁੱਦੇ ਨੂੰ ਬੜੇ ਜ਼ੋਰ ਨਾਲ ਉਭਾਰਿਆ ਜਾ ਰਿਹਾ ਹੈ ਕਿ ਸਾਰੀਆਂ ਫ਼ਸਲਾਂ ਦੀ ਸਰਕਾਰੀ ਖਰੀਦ ਨਹੀਂ ਹੋ ਸਕਦੀ ਕਿਉਂਕਿ ਇਸ ਕਾਰਜ ਲਈ 17 ਲੱਖ ਕਰੋੜ ਰੁਪਏ ਦੀ ਰਾਸ਼ੀ ਲੋੜੀਂਦੀ ਹੈ। ਅਸਲ ਵਿੱਚ ਭਾਰਤ ਦੇ 23 ਫ਼ਸਲਾਂ ਦੇ ਸਮੁੱਚੇ ਉਤਪਾਦਨ ਦਾ ਐਮ ਐਸ ਪੀ ਉਪਰ ਮੁੱਲ 9 ਲੱਖ ਕਰੋੜ ਰੁਪਏ ਬਣਦਾ ਹੈ। ਪਰ ਸਾਰੇ ਦਾ ਸਾਰਾ ਉਤਪਾਦਨ ਮੰਡੀ ਵਿਚ ਨਹੀਂ ਜਾਂਦਾ। ਪਰਿਵਾਰ ਦੀਆਂ ਖਾਧ ਲੋੜਾਂ, ਪਸ਼ੂਆਂ ਦੇ ਚਾਰੇ ਅਤੇ ਬੀਜ਼ ਲਈ ਰੱਖਣ ਤੋਂ ਬਾਅਦ ਮੰਡੀ ਵਿੱਚ ਪਹੁੰਚੇ ਉਤਪਾਦਨ ਨੂੰ ਜੇਕਰ ਐਮ ਐਸ ਪੀ ਉਪਰ ਖਰੀਦਣਾ ਹੋਵੇ ਤਾਂ ਕੁੱਲ 7.7 ਲੱਖ ਕਰੋੜ ਰੁਪਏ ਹੀ ਚਾਹੀਦੇ ਹਨ। ਇੰਨੀ ਰਕਮ ਵੀ ਇਕੱਠੀ ਨਹੀਂ ਚਾਹੀਦੀ ਸਗੋਂ ਹਾੜੀ-ਸਾਉਣੀ ਕਰਕੇ ਦੋ-ਤਿੰਨ ਪੜਾਵਾਂ ਵਿਚ ਚਾਹੀਦੀ ਹੈ। ਸਰਕਾਰ ਵੱਲੋਂ ਖਰੀਦੀ ਫ਼ਸਲ ਜੇਕਰ ਥੋਕ ਕੀਮਤਾਂ ’ਤੇ ਵੇਚੀ ਜਾਵੇ ਤਾਂ ਇਸ ਤੋਂ ਬਰਾਬਰ ਦੀ ਰਕਮ ਹੀ ਹਾਸਿਲ ਹੋ ਜਾਂਦੀ ਹੈ।

ਤੱਤਸਾਰ ਇਹ ਹੈ ਕਿ ਫ਼ਸਲਾਂ ਦੀ ਐਮ ਐਸ ਪੀ ਉਪਰ ਖਰੀਦ ਦੀ ਕਾਨੂੰਨੀ ਗਾਰੰਟੀ ਦਾ ਹੋਣਾ ਸੰਭਵ ਵੀ ਹੈ ਅਤੇ ਬੇਹੱਦ ਜ਼ਰੂਰੀ ਵੀ। ਪਰ ਕਾਰਪੋਰੇਟ ਅਦਾਰੇ ਸਰਕਾਰੀ ਮੰਡੀਕਰਨ ਦਾ ਮਲੀਆ-ਮੇਟ ਕਰਕੇ ਨਿੱਜੀ ਮੰਡੀ ਦਾ ਵਿਸਥਾਰ ਕਰਨ ਅਤੇ ਕਾਰਪੋਰੇਟ ਖੇਤੀ ਰਾਹੀਂ ਸਮੁੱਚੇ ਅਰਥਚਾਰੇ ਉਪਰ ਕੰਟਰੋਲ ਬਣਾਕੇ ਪੂਰੇ ਵਿਸ਼ਵ ਦੀ ਖਾਧ ਮੰਡੀ ’ਤੇ ਕੰਟਰੋਲ ਕਰਨ ਲਈ ਉਤਾਵਲੇ ਹਨ। ਇਨ੍ਹਾਂ ਦੇ ਦਬਾਅ ਕਰਕੇ ਹੀ ਸਰਕਾਰ ਖੇਤੀ ਵਿਚ ਨਿਵੇਸ਼ ਕਰਨ ਅਤੇ ਫ਼ਸਲਾਂ ਦੀ ਐਮ ਐਸ ਪੀ ਉਪਰ ਖ਼ਰੀਦ ਦੀ ਕਾਨੂੰਨੀ ਗਾਰੰਟੀ ਦੇਣ ਤੋਂ ਭੱਜ ਰਹੀ ਹੈ।

**ਪੀ. ਏ. ਯੂ. ਲੁਧਿਆਣਾ**
**98760 63523**

## ਦਿਨ.... ਜੋ ਇਤਿਹਾਸ ਬਣੇ

| | | |
|---|---|---|
| 2 ਜਨਵਰੀ | : | ਲੇਖਕ ਅਤੇ ਰੰਗਕਰਮੀ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ (1989) |
| 4 ਜਨਵਰੀ | : | ਪ੍ਰਸਿੱਧ ਵਿਗਿਆਨੀ ਆਈਜ਼ਕ ਨਿਊਟਨ ਦਾ ਜਨਮ (1643) |
| 8 ਜਨਵਰੀ | : | ਉੱਘੇ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਦਾ ਜਨਮ (1942) |
| 17 ਜਨਵਰੀ | : | ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ ਦਾ ਜਨਮ (1706) |
| 19 ਜਨਵਰੀ | : | ਭਾਫ਼ ਇੰਜਣ ਦੇ ਖੋਜੀ ਜੇਮਜ਼ ਵਾਟ ਦਾ ਜਨਮ (1736) |
| 7 ਫਰਵਰੀ | : | ਰਸਾਇਣਕ ਤੱਤਾਂ ਦਾ ਵਰਗੀਕਰਨ ਕਰਨ ਵਾਲੇ ਵਿਗਿਆਨੀ ਦਮਿਤਰੀ ਮੈਂਡਲੀਵ ਦਾ ਜਨਮ (1834) |
| 12 ਫਰਵਰੀ | : | ਜੀਵ ਵਿਕਾਸ ਸਿਧਾਂਤ ਪ੍ਰਤੀਪਾਦਤ ਕਰਨ ਵਾਲੇ ਵਿਗਿਆਨੀ ਚਾਰਲਸ ਡਾਰਵਿਨ ਦਾ ਜਨਮ (1889) |
| 15 ਫਰਵਰੀ | : | ਖਗੋਲ ਵਿਗਿਆਨੀ ਗਲੈਲੀਓ ਦਾ ਜਨਮ (1564) |
| 17 ਫਰਵਰੀ | : | ਵਿਗਿਆਨੀ ਬਰੂਨੋ ਦੀ ਇਸਾਈ ਧਾਰਮਿਕ ਆਗੂਆਂ ਵੱਲੋਂ ਜਿਉਂਦਾ ਸਾੜ ਕੇ ਸ਼ਹਾਦਤ (1600) |
| 18 ਫਰਵਰੀ | : | ਸੂਰਜ ਮੰਡਲ ਦੇ ਨੌਂਵੇ ਗ੍ਰਹਿ ਪਲੂਟੋ ਦੀ ਖ਼ੋਜ (1930) |
| 19 ਫਰਵਰੀ | : | ਤਾਰਾ ਵਿਗਿਆਨੀ ਨਿਕੋਲਾਈ ਕੋਪਰਨੀਕਸ ਦਾ ਜਨਮ (1473) |
| 21 ਫਰਵਰੀ | : | ਕੌਮਾਂਤਰੀ ਮਾਤ ਭਾਸ਼ਾ ਦਿਵਸ |
| 26 ਜਨਵਰੀ | : | ਰਾਡਾਰ ਦੀ ਖੋਜ ਦਾ ਪ੍ਰਦਰਸ਼ਨ (1935) |
| 27 ਫਰਵਰੀ | : | ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜ਼ਾਦ ਦੀ ਅਲਾਹਾਬਾਦ ਵਿਖੇ ਪੁਲੀਸ ਮੁਕਾਬਲੇ ਵਿਚ ਸ਼ਹਾਦਤ (1931) |
| 28 ਫਰਵਰੀ | : | ਵਿਗਿਆਨ ਦਿਵਸ (ਵਿਗਿਆਨੀ ਸੀਵੀ ਰਮਨ ਨੂੰ ‘ਰਮਨ ਪ੍ਰਭਾਵ’ ਦੀ ਖੋਜ ’ਤੇ ਨੋਬਲ ਪ੍ਰਾਈਜ਼) |

# ਅਦਾਕਾਰਾ ਕੰਗਣਾ ਰਣੌਤ ਦੇ ਬਿਆਨ 'ਚੋਂ ਝਲਕਦੀ ਵਿਚਾਰਧਾਰਾ



**ਹੇਮ ਰਾਜ ਸਟੈਨੋ**

ਅਦਾਕਾਰਾ ਕੰਗਣਾ ਰਣੌਤ ਦੇ ਦੋ ਬਿਆਨ ਮਿਤੀ 12 ਅਤੇ 14.11.2021 ਨੂੰ ਪੰਜਾਬੀ ਟ੍ਰਿਬਿਊਨ ਅਖਬਾਰ 'ਚ ਛਪੇ ਹਨ। ਇਨ੍ਹਾਂ ਬਿਆਨਾਂ ਨੂੰ ਇੱਥੇ ਪੂਰੇ ਛਾਪ ਕੇ ਸਫੇ ਕਾਲੇ ਕਰਨ ਤੋਂ ਇਲਾਵਾ ਹੋਰ ਕੁੱਝ ਨਹੀਂ ਹੋਵੇਗਾ। ਅਸੀਂ ਉਸਦੇ ਬਿਆਨਾਂ 'ਚੋਂ ਕੁੱਝ ਨੁਕਤੇ ਲੈ ਕੇ ਹੀ ਇਹ ਦੇਖਣ ਦਾ ਯਤਨ ਕਰਾਂਗੇ ਕਿ ਕੰਗਣਾ ਰਣੌਤ ਕਿਸ ਵਿਚਾਰਧਾਰਾ ਨੂੰ ਫੈਲਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਇਹ ਵਿਚਾਰਧਾਰਾ ਕਿਹੋ-ਜਿਹੀ ਹੈ, ਇਸਦਾ ਪਿਛੋਕੜ ਕੀ ਹੈ ਅਤੇ ਇਹ ਕਿਵੇਂ ਲੋਕ-ਵਿਰੋਧੀ ਹੈ, ਅੱਜ ਆਪਾਂ ਇਨ੍ਹਾਂ ਤਿੰਨ ਨੁਕਤਿਆਂ 'ਤੇ ਵਿਚਾਰ ਕਰਾਂਗੇ।



**ਪਹਿਲਾ ਨੁਕਤਾ: ਪੰਜਾਬੀ ਟ੍ਰਿਬਿਊਨ 12.11.21**

**1947 'ਚ ਕਿਹੜੀ ਜੰਗ ਹੋਈ ਸੀ। 1947 'ਚ ਮਿਲੀ ਆਜ਼ਾਦੀ 'ਭੀਖ' ਸੀ: ਕੰਗਨਾ**

***'ਭਾਰਤ ਨੂੰ ਅਸਲ ਆਜ਼ਾਦੀ ਸਾਲ 2014 ਵਿੱਚ ਮਿਲੀ'***

ਇਹ ਸਾਰੇ ਦੇਸ਼-ਵਾਸੀ ਜਾਣਦੇ ਹਨ ਕਿ ਆਜ਼ਾਦੀ ਹਾਸਲ ਕਰਨ ਖਾਤਰ ਸਾਡੇ ਹਜ਼ਾਰਾਂ ਹੀ ਸ਼ਹੀਦ ਹੋਏ। ਜੇਕਰ ਅਜ਼ਾਦੀ ਭੀਖ 'ਚ ਮਿਲਦੀ ਹੁੰਦੀ ਤਾਂ ਸਾਡੇ ਦੇਸ਼ ਨੂੰ ਅਜਿਹੀਆਂ ਹਜ਼ਾਰਾਂ ਸ਼ਹਾਦਤਾਂ ਕਰਵਾਉਣ ਦੀ ਕੀ ਲੋੜ ਸੀ। ਹਾਂ, ਇਹ ਹੋ ਸਕਦਾ ਕਿ ਅਦਾਕਾਰਾ ਕੰਗਣਾ ਨੂੰ ਅਦਾਕਾਰੀ ਦਾ ਕੰਮ ਕਰਨ ਦੀ ਆਜ਼ਾਦੀ ਭੀਖ 'ਚ ਮਿਲੀ ਹੋਵੇ। ਪਰ ਸ਼ਹੀਦਾਂ ਕਰਕੇ ਮਿਲੀ ਆਜ਼ਾਦੀ ਨੂੰ ਭੀਖ ਕਹਿਣਾ ਉਨ੍ਹਾਂ ਸ਼ਹੀਦਾਂ ਦਾ ਮਜ਼ਾਕ ਉਡਾਉਣਾ ਹੈ। ਇਸ ਬਾਰੇ ਸਾਰੇ ਦੇਸ਼-ਵਾਸੀਆਂ ਨੂੰ ਕੰਗਣਾ ਤੋਂ ਜਵਾਬ ਜ਼ਰੂਰ ਮੰਗਣਾ ਚਾਹੀਦਾ ਹੈ।

ਉਸਨੇ ਇਹ ਵੀ ਕਿਹਾ ਕਿ ਭਾਰਤ ਨੂੰ ਅਸਲ ਆਜ਼ਾਦੀ ਸਾਲ 2014 ਵਿੱਚ ਮਿਲੀ ਜਦੋਂ ਮੋਦੀ ਦੀ ਅਗਵਾਈ ਵਾਲੀ ਸਰਕਾਰ ਹੋਂਦ 'ਚ ਆਈ। ਕੰਗਣਾ 'ਤੇ ਇਹ ਸਵਾਲ ਉੱਠਦਾ ਹੈ ਕਿ 2014 'ਚ ਕਿਹੜੀ ਜੰਗ ਹੋਈ ਸੀ ਜਿਸ ਰਾਹੀਂ ਸਾਡੇ ਦੇਸ ਨੂੰ ਆਜ਼ਾਦੀ ਮਿਲੀ। ਇੱਕ ਪਾਸੇ ਅਜ਼ਾਦੀ ਨੂੰ ਜੰਗ ਤੋਂ ਬਿਨ੍ਹਾਂ ਨਾ ਮਿਲਣ ਦੀ ਗੱਲ ਕਰਨਾ ਅਤੇ ਦੂਸਰੇ ਪਾਸੇ ਆਜ਼ਾਦੀ ਭੀਖ 'ਚ ਮਿਲਣ ਦੀ ਗੱਲ ਕਰਨਾ ਇੱਕ ਬੇਥਵੇਪਨ ਤੋਂ ਵੱਧ ਕੁੱਝ ਨਹੀਂ। ਇਸ 'ਤੇ ਹੋਰ ਜ਼ਿਆਦਾ ਵਿਚਾਰ-ਚਰਚਾ ਦੀ ਵੀ ਕੋਈ ਲੋੜ ਨਹੀਂ।

ਹਾਂ, ਇਹ ਗੱਲ ਠੀਕ ਹੈ ਕਿ ਮੋਦੀ ਦੀ ਅਗਵਾਈ ਵਾਲੀ ਕੇਂਦਰ 'ਚ ਸਰਕਾਰ ਬਣ ਜਾਣ 'ਤੇ ਇਹੋ-ਜਿਹੇ ਬਿਆਨ ਸੁਣਨ ਨੂੰ ਮਿਲਦੇ ਰਹੇ ਹਨ ਕਿ ਸਦੀਆਂ ਬਾਅਦ ਹਿੰਦੂਆਂ ਦਾ ਰਾਜ ਆਇਆ ਹੈ। ਜੇ ਇਸ ਤਰ੍ਹਾਂ ਦੀ ਧਾਰਨਾ ਨੂੰ ਕੰਗਣਾ ਰਣੌਤ ਆਜ਼ਾਦੀ ਕਹਿੰਦੀ ਹੈ ਤਾਂ ਉਸਦੇ ਦਿਮਾਗ ਅੰਦਰ ਕੀ ਚੱਲ ਰਿਹਾ ਹੈ, ਇਸਦਾ ਅੰਦਾਜ਼ਾ ਹਰ ਕੋਈ ਲਗਾ ਸਕਦਾ ਹੈ।

ਇੱਥੇ ਹੀ ਬੱਸ ਨਹੀਂ, ਮਿਤੀ 14.11.21 ਨੂੰ ਪੰਜਾਬੀ ਟ੍ਰਿਬਿਊਨ 'ਚ ਛਪੇ ਉਸਦੇ ਬਿਆਨ 'ਚ ਉਸ ਨੇ ਕਿਹਾ ਕਿ **"1857 ਆਜ਼ਾਦੀ ਲਈ ਪਹਿਲੀ ਸਾਂਝੀ ਲੜਾਈ ਸੀ ਅਤੇ ਸੁਭਾਸ਼ ਚੰਦਰ ਬੋਸ, ਰਾਣੀ ਲਕਸ਼ਮੀ ਬਾਈ ਅਤੇ ਵੀਰ ਸਾਵਰਕਰ ਜਿਹੇ ਮਹਾਨ ਵਿਅਕਤੀਆਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਸਨ।"** .. .. .. .. .. .. .. ..ਮਹਾਤਮਾ ਗਾਂਧੀ ਦਾ ਵੀ ਜ਼ਿਕਰ ਕੀਤਾ ਅਤੇ ਦੋਸ਼ ਲਾਇਆ ਕਿ **"ਉਨ੍ਹਾਂ ਭਗਤ ਸਿੰਘ ਨੂੰ ਮਰਨ ਦਿੱਤਾ ਤੇ ਸੁਭਾਸ਼ ਚੰਦਰ ਬੋਸ ਦੀ ਹਮਾਇਤ ਨਹੀਂ ਕੀਤੀ।"** ਇਹ ਨੁਕਤਾ ਹੀ ਕੰਗਣਾ ਦੀ ਅਸਲੀ ਵਿਚਾਰਧਾਰਾ ਨੂੰ ਪ੍ਰਗਟ ਕਰਦਾ ਹੈ। ਆਓ ਵਿਚਾਰੀਏ।

ਇਹ ਠੀਕ ਹੈ ਕਿ ਸਾਡੇ ਦੇਸ਼ ਦੇ ਇਤਿਹਾਸ ਅੰਦਰ ਅੰਗਰੇਜ਼ਾਂ ਖਿਲਾਫ ਹੋਈ 1857 ਦੀ ਲੜਾਈ ਨੂੰ ਪਹਿਲੀ ਅਜ਼ਾਦੀ ਦੀ ਲੜਾਈ ਮੰਨਿਆ ਜਾਂਦਾ ਹੈ (1857 ਦੀ ਲੜਾਈ ਨੂੰ 1857 ਦੇ ਗ਼ਦਰ ਦੇ ਨਾਮ ਨਾਲ ਵੀ ਪੁਕਾਰਿਆ ਜਾਂਦਾ ਹੈ)। ਇਹ ਭਾਰਤ ਦੇ ਲੋਕਾਂ ਵੱਲੋਂ ਲੜੀ ਅਜਿਹੀ ਲੜਾਈ ਸੀ ਜਿਸ ਬਾਰੇ ਸਾਵਰਕਰ ਨੇ ਲਿਖਿਆ ਕਿ "ਉਨ੍ਹਾਂ ਪੰਜ ਦਿਨਾਂ ਦੌਰਾਨ ਜਦੋਂ ਹਿੰਦੂਆਂ ਅਤੇ ਮੁਸਲਮਾਨਾਂ ਨੇ ਐਲਾਨ ਕਰ ਦਿੱਤਾ ਕਿ ਭਾਰਤ ਉਹਨਾਂ ਦਾ ਦੇਸ਼ ਹੈ ਅਤੇ ਉਹ ਸਾਰੇ ਭਾਈ-ਭਾਈ ਹਨ, ਉਨ੍ਹਾਂ ਦਿਨਾਂ ਵਿੱਚ ਹਿੰਦੂਆਂ ਅਤੇ ਮੁਸਲਮਾਨਾਂ ਨੇ ਮਿਲਕੇ ਦਿੱਲੀ ਵਿੱਚ ਕੌਮੀ-ਆਜ਼ਾਦੀ ਦਾ

ਝੰਡਾ ਲਹਿਰਾਇਆ। ਉਹਨਾਂ ਸ਼ਾਨਦਾਰ ਦਿਨਾਂ ਨੂੰ ਹਿੰਦੁ-ਸਤਾਨ ਦੇ ਇਤਿਹਾਸ ਵਿੱਚ ਹਮੇਸ਼ਾ ਯਾਦ ਰੱਖਿਆ ਜਾਵੇਗਾ"[1]

ਇਨ੍ਹਾਂ ਪੰਜ ਦਿਨਾਂ ਦਾ ਸਾਵਰਕਰ ਇਉਂ ਜ਼ਿਕਰ ਕਰਦੇ ਹਨ "ਦੇਸ਼ ਦੀ ਰਾਜਧਾਨੀ ਦਿੱਲੀ 11 ਮਈ 1857 ਨੂੰ ਅੰਗਰੇਜ਼ਾਂ ਦੇ ਕਬਜ਼ੇ ਵਿੱਚੋਂ ਮੁਕਤ ਕਰਾ ਲਈ ਗਈ ਅਤੇ ਬਹਾਦੁਰ ਸ਼ਾਹ ਜਫਰ ਨੂੰ ਭਾਰਤ ਦਾ ਸ਼ਾਸਕ ਐਲਾਨ ਦਿੱਤਾ ਗਿਆ। 16 ਮਈ ਤੱਕ ਸ਼ਹਿਰ ਵਿੱਚੋਂ ਵਿਦੇਸ਼ੀ ਰਾਜ ਦੇ ਸਾਰੇ ਚਿੰਨ੍ਹ ਮਿਟਾ ਦਿੱਤੇ ਗਏ।"[2]

ਪਰ ਕੰਗਣਾ ਨੇ ਇਹ ਵੀ ਕਿਹਾ ਹੈ ਕਿ "ਸੁਭਾਸ਼ ਚੰਦਰ ਬੋਸ, ਰਾਣੀ ਲਕਸ਼ਮੀ ਬਾਈ ਅਤੇ ਵੀਰ ਸਾਵਰਕਰ ਜਿਹੇ ਮਹਾਨ ਵਿਅਕਤੀਆਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਸਨ।" ਇਸ ਤੋਂ ਇਹ ਪ੍ਰਭਾਵ ਜਾਂਦਾ ਹੈ ਕਿ 1857 ਦੀ ਆਜ਼ਾਦੀ ਦੀ ਸਾਂਝੀ ਲੜਾਈ 'ਚ ਸੁਭਾਸ਼ ਚੰਦਰ ਬੋਸ, ਰਾਣੀ ਲਕਸ਼ਮੀ ਬਾਈ ਅਤੇ ਵੀਰ ਸਾਵਰਕਰ ਜਿਹੇ ਮਹਾਨ ਵਿਅਕਤੀਆਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਸਨ। ਇਸਨੂੰ ਤੱਥਾਂ ਦੇ ਆਧਾਰ 'ਤੇ ਪਰਖਦੇ ਹਾਂ।

ਰਾਣੀ ਲਕਸ਼ਮੀ ਬਾਈ ਵੱਲੋਂ 1857 ਦੀ ਲੜਾਈ ਵਿੱਚ ਪਾਏ ਗਏ ਯੋਗਦਾਨ ਵਾਲੀ ਗੱਲ ਤਾਂ ਠੀਕ ਹੈ ਕਿਉਂਕਿ ਰਾਣੀ ਲਕਸ਼ਮੀ ਬਾਈ, ਜਿਨ੍ਹਾਂ ਨੂੰ ਝਾਂਸੀ ਦੀ ਰਾਣੀ ਦੇ ਨਾਮ ਵਜੋਂ ਵੀ ਜਾਣਿਆ ਜਾਂਦਾ ਹੈ, ਉਹ ਬਰਤਾਨਵੀ ਸਾਮਰਾਜਵਾਦੀਆਂ ਦੇ ਖਿਲਾਫ਼ ਲੜਦੀ ਹੋਈ ਗਵਾਲੀਅਰ ਵਿਖੇ ਸ਼ਹੀਦ ਹੋਈ। ਰਾਣੀ ਲਕਸ਼ਮੀ ਬਾਈ ਆਜ਼ਾਦੀ ਦੀ ਲੜਾਈ 'ਚ ਸ਼ਹੀਦ ਹੋਣ ਵਾਲੀ ਪਹਿਲੀ ਔਰਤ ਸ਼ਹੀਦ ਸੀ।

ਸੁਭਾਸ਼ ਚੰਦਰ ਬੋਸ ਦਾ ਇਸ ਲੜਾਈ ਵਿੱਚ ਸ਼ਾਮਲ ਹੋਣਾ ਸਮਝੋਂ ਬਾਹਰੀ ਗੱਲ ਹੈ। ਕਿਉਂਕਿ ਸੁਭਾਸ਼ ਚੰਦਰ ਬੋਸ ਜੀ ਦਾ ਜਨਮ ਹੀ ਜਨਵਰੀ 23, 1897 ਨੂੰ ਹੋਇਆ। ਜਿੰਨਾ ਦਾ ਜਨਮ ਹੀ 1857 ਦੀ ਲੜਾਈ ਤੋਂ 40 ਸਾਲ ਬਾਅਦ ਹੋਇਆ ਹੋਵੇ ਭਲਾਂ ਉਹ ਇਨਸਾਨ ਆਪਣੇ ਜਨਮ ਤੋਂ 40 ਸਾਲ ਪਹਿਲਾਂ ਲੜੀ ਗਈ ਆਜ਼ਾਦੀ ਦੀ ਲੜਾਈ ਵਿੱਚ ਹਿੱਸਾ ਕਿਵੇਂ ਲੈ ਸਕਦਾ ਹੈ? ਪਾਠਕ ਕੰਗਣਾ ਦੇ ਇਸ ਬਿਆਨ ਦਾ ਖ਼ੁਦ ਹੀ ਅੰਦਾਜ਼ਾ ਲਾ ਸਕਦੇ ਹਨ।

ਇਹ ਠੀਕ ਹੈ ਕਿ ਜੋ ਵੀ ਵਿਅਕਤੀ ਇਤਿਹਾਸ ਨੂੰ ਮੋਟੇ ਤੌਰ 'ਤੇ ਹੀ ਜਾਣਦਾ ਹੈ ਤਾਂ ਉਹ ਇਸ ਗੱਲ ਤੋਂ ਇਨਕਾਰੀ ਨਹੀਂ ਹੋ ਸਕਦਾ ਕਿ ਸੁਭਾਸ਼ ਚੰਦਰ ਬੋਸ "ਆਜ਼ਾਦ ਹਿੰਦ ਫੌਜ" ਦੀ ਅਗਵਾਈ ਕਰਦੇ ਸਨ ਅਤੇ ਉਹਨਾਂ ਦਾ ਨਾਹਰਾ ਸੀ ਕਿ "ਤੁਮ ਮੁਝੇ ਖ਼ੂਨ ਦੋ, ਮੈਂ ਤੁਮਹੇਂ ਆਜ਼ਾਦੀ ਦੂੰਗਾ"। ਆਜ਼ਾਦੀ ਦਾ ਅਰਥ ਉਦੋਂ ਦੇ ਬਰਤਾਨਵੀਆਂ (ਅੰਗਰੇਜ਼ਾਂ) ਤੋਂ ਆਜ਼ਾਦੀ ਤੋਂ ਹੀ ਲਿਆ ਜਾਂਦਾ ਸੀ। ਕਹਿਣ ਤੋਂ ਭਾਵ ਇਹ ਹੈ ਕਿ ਸੁਭਾਸ਼ ਚੰਦਰ ਬੋਸ ਨੇ ਜਿਹੋ-ਜਿਹਾ ਅਤੇ ਜਿੰਨਾ ਵੀ ਹਿੱਸਾ ਪਾਇਆ ਉਸਦਾ ਸਿਹਰਾ (Credit) ਉਨ੍ਹਾਂ ਨੂੰ ਦੇਣਾ ਸਾਡੇ ਹਰ ਦੇਸ਼-ਵਾਸੀ ਦਾ ਇਖਲਾਕੀ ਫਰਜ਼ ਬਣਦਾ ਹੈ। ਪਰ ਕੰਗਣਾ ਰਣੌਤ ਦੀ ਤਰ੍ਹਾਂ ਨਹੀਂ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਜਨਮ ਤੋਂ ਪਹਿਲਾਂ ਹੋਈਆਂ ਮਹੱਤਵਪੂਰਨ ਇਤਿਹਾਸਕ ਘਟਨਾਵਾਂ 'ਚ ਸ਼ਾਮਲ ਹੋਣ ਵਜੋਂ ਪੇਸ਼ ਕਰੀਏ। ਇਉਂ ਕਰਨਾ ਨਿਆਂਸੰਗਤ ਨਹੀਂ ਹੋਵੇਗਾ।

ਹੁਣ ਕੰਗਣਾ ਦੇ ਅੱਗੇ ਦਿੱਤੇ ਬਿਆਨ ਕਿ "ਗਾਂਧੀ ਨੇ ਭਗਤ ਸਿੰਘ ਨੂੰ ਕਿਉਂ ਮਰਨ ਦਿੱਤਾ..ਨੇਤਾ ਬੋਸ ਨੂੰ ਕਿਉਂ ਮਾਰਿਆ ਗਿਆ'............................?" ਬਾਰੇ ਗੱਲ ਕਰਦੇ ਹਾਂ।

ਪਹਿਲਾਂ ਕੰਗਣਾ ਦੇ ਭਗਤ ਸਿੰਘ ਨੂੰ ਮਰਨ ਬਾਰੇ ਕਹਿਣ ਬਾਰੇ। ਕੀ ਭਗਤ ਸਿੰਘ ਜੀ ਆਮ ਮੌਤ ਮਰੇ ਸਨ? ਸਭ ਜਾਣਦੇ ਹਨ ਕਿ ਉਹ ਆਪਣੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਸਮੇਤ ਆਜ਼ਾਦੀ ਦੀ ਜੱਦੋਜਹਿਦ 'ਚ ਹੱਸ ਹੱਸ ਕੇ ਫਾਂਸੀ ਦੇ ਰੱਸੇ 'ਤੇ ਚੜ੍ਹਦਿਆਂ ਸ਼ਹੀਦ ਹੋਏ ਸਨ। ਸੋ ਮਰਨਾ ਅਤੇ ਸ਼ਹੀਦ ਹੋਣਾ ਬਿਲਕੁਲ ਦੋ ਵੱਖਰੀਆਂ ਵੱਖਰੀਆਂ ਗੱਲਾਂ ਹਨ। ਜੇ ਮਰਨਾ ਹੀ ਸ਼ਹੀਦ ਹੋਣਾ ਹੈ ਤਾਂ ਅੰਗਰੇਜ਼ਾਂ ਦੇ ਰਾਜ ਅਧੀਨ ਹੀ ਸਾਡੇ ਦੇਸ਼ ਦੀ ਕਿੰਨੀ ਆਬਾਦੀ ਮਰ ਚੁੱਕੀ ਸੀ, ਫਿਰ ਤਾਂ ਹਰ ਇੱਕ ਨੂੰ ਹੀ ਸ਼ਹੀਦ ਕਹੀ ਜਾਈਏ। ਭਗਤ ਸਿੰਘ ਜਿਹੇ ਸ਼ਹੀਦੇ-ਆਜ਼ਮ ਨੂੰ ਮਰ ਗਿਆ ਕਹਿਣਾ ਉਨ੍ਹਾਂ ਦੁਆਰਾ ਕੀਤੀ ਲਾਸਾਨੀ ਕੁਰਬਾਨੀ ਦੀ ਇਸਤੋਂ ਵੱਧ ਬੇਹੁਰਮਤੀ ਹੋਰ ਕੋਈ ਨਹੀਂ ਹੋ ਸਕਦੀ।

ਹੁਣ ਕੰਗਣਾ ਦੇ ਦੂਸਰੇ ਨੁਕਤੇ ਬਾਰੇ ਕਿ "..ਨੇਤਾ ਬੋਸ ਨੂੰ ਕਿਉਂ ਮਾਰਿਆ ਗਿਆ '..?" ਇਤਿਹਾਸਕ ਤੱਥ ਦੇ ਤੌਰ 'ਤੇ ਇਹ ਗੱਲ ਚੱਲਦੀ ਹੈ ਕਿ ਸੁਭਾਸ਼ ਚੰਦਰ ਬੋਸ ਜੀ ਜਿਸ ਜਹਾਜ਼ ਵਿੱਚ ਸਵਾਰ ਸਨ ਉਸਦਾ ਹਾਦਸਾ ਹੋ ਗਿਆ। ਉਨ੍ਹਾਂ ਦਾ ਸਰੀਰ ਜ਼ਿਆਦਾ ਜਲ ਗਿਆ ਸੀ ਜਿਸ ਕਰਕੇ ਉਨ੍ਹਾਂ ਦੀ ਮੌਤ ਹੋ ਗਈ। ਇਹ ਹਾਦਸਾ ਜਪਾਨ ਦੇ ਸ਼ਹਿਰ ਤੋਓਕੂ Taihoku (now Taipei), (ਹੁਣ ਤਾਈਪਈ) ਵਿਖੇ ਹੋਇਆ ਸੀ। ਇਹ ਵੀ ਠੀਕ ਹੈ ਕਿ ਉਨ੍ਹਾਂ ਦੇ ਪੈਰੋਕਾਰ ਉਨ੍ਹਾਂ ਦੀ ਮੌਤ ਦੀ ਵਿਆਖਿਆ ਬਾਰੇ ਪੂਰੇ ਸੰਤੁਸ਼ਟ ਨਹੀਂ ਹਨ। ਪਿਛਲੇ ਸਮਿਆਂ ਅੰਦਰ ਤਾਂ ਉਨ੍ਹਾਂ ਬਾਰੇ ਤਰ੍ਹਾਂ-ਤਰ੍ਹਾਂ ਦੀ ਕਹਾਣੀਆਂ ਵੀ ਪ੍ਰਚੱਲਿਤ ਰਹੀਆਂ ਹਨ। ਪਰ ਇੱਕ ਗੱਲ ਸਾਫ ਹੈ ਕਿ ਮਹਾਤਮਾ ਗਾਂਧੀ ਦਾ ਉਨ੍ਹਾਂ ਦੀ ਮੌਤ ਹੋਣ ਨਾਲ ਕੋਈ ਸਬੰਧ ਹੋਣਾ ਹਾਲ ਤੱਕ ਸਾਹਮਣੇ ਨਹੀਂ ਆਇਆ। ਪਰ **ਇਤਿਹਾਸ ਦੀ ਨਵੀਂ ਖੋਜਕਾਰ ਕੰਗਣਾ ਰਣੌਤ** ਬਿਆਨ ਦੇ ਰਹੀ ਹੈ ਕਿ "ਗਾਂਧੀ ਨੇ ...ਨੇਤਾ ਬੋਸ ਨੂੰ ਕਿਉਂ ਮਾਰਿਆ" ਸ਼ਾਇਦ

ਇਸ ਅਦਾਕਾਰਾ ਨੇ ਕੋਈ ਸੁਪਨਾ ਦੇਖ ਲਿਆ ਹੋਵੇ।

ਹੁਣ ਗੱਲ ਕਰਦੇ ਹਾਂ ਸਾਵਰਕਰ ਬਾਰੇ। ਉਨ੍ਹਾਂ ਦਾ ਜਨਮ 28 ਮਈ, 1883 ਨੂੰ ਹੋਇਆ। ਜਿਸ ਵਿਅਕਤੀ ਦਾ ਜਨਮ 1857 ਦੀ ਲੜਾਈ ਤੋਂ ਲਗਭਗ 26 ਸਾਲ ਬਾਅਦ ਹੁੰਦਾ ਹੈ ਭਾਵ ਜਿਸ ਵਿਅਕਤੀ ਦਾ ਘਟਨਾ ਵਕਤ ਕੋਈ ਮਨੁੱਖੀ ਵਜੂਦ ਹੀ ਨਹੀਂ, ਉਹ ਉਸ ਲੜਾਈ 'ਚ ਹਿੱਸਾ ਕਿਵੇਂ ਲੈ ਸਕਦਾ ਹੈ? ਹਾਂ, ਜੇਕਰ ਕੰਗਣਾ ਰਣੌਤ ਦਾ ਮਤਲਬ ਇਸਤੋਂ ਇਹ ਹੈ ਕਿ ਸਾਵਰਕਰ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ 'ਚ ਹਿੱਸਾ ਪਾਇਆ ਤਾਂ ਇਹ ਅਸੀਂ ਅੱਗੇ ਚੱਲਕੇ ਦੇਖਾਂਗੇ ਪਰ ਸਾਵਰਕਰ ਦਾ 1857 ਦੀ ਪਹਿਲੀ ਸਾਂਝੀ ਆਜ਼ਾਦੀ ਦੀ ਲੜਾਈ 'ਚ ਪਾਇਆ ਹਿੱਸਾ ਕਹਿਣਾ ਇੱਕ ਇਤਿਹਾਸਕ ਗੱਪ ਹੀ ਕਿਹਾ ਜਾ ਸਕਦਾ ਹੈ।

**ਹੁਣ ਸਵਾਲ ਉੱਠਦਾ ਹੈ ਕਿ ਕੰਗਣਾ ਰਣੌਤ ਅਜਿਹੇ ਬੇਤੁਕੇ ਬਿਆਨ ਕਿਉਂ ਦੇ ਰਹੀ ਹੈ? ਗੱਲ ਇਹ ਨਹੀਂ ਕਿ ਉਹ ਉਂਞ ਹੀ ਐਧਰਲੀਆਂ-ਉਧਰਲੀਆਂ ਮਾਰ ਰਹੀ ਹੈ।** ਇਸ ਬਾਰੇ ਪੂਰੀ ਤਰ੍ਹਾਂ ਸਪੱਸ਼ਟ ਹੋਣ ਲਈ ਸਾਨੂੰ ਸਾਵਰਕਰ ਦੇ ਜੀਵਨ 'ਤੇ ਇੱਕ ਝਾਤ ਪਾਉਣੀ ਪਵੇਗੀ।

**ਸਾਵਰਕਰ 'ਤੇ ਇੱਕ ਝਾਤ:**

"ਇੰਗਲੈਂਡ ਵਿੱਚ ਉਹਨਾਂ ਨੇ 'ਫਰੀ ਇੰਡੀਆ ਸੁਸਾਇਟੀ' (ਆਜ਼ਾਦ ਭਾਰਤ ਸਮਿਤੀ) ਦਾ ਗਠਨ ਕੀਤਾ ਜੋ ਅੰਗਰੇਜ਼ੀ ਰਾਜ ਦੇ ਖਿਲਾਫ ਗੁਪਤ ਕਾਰਵਾਈਆਂ ਦਾ ਸੰਚਾਲਨ ਕਰਦੀ ਸੀ। 'ਫਰੀ ਇੰਡੀਆ ਸੁਸਾਇਟੀ' ਦੇ ਇੱਕ ਮੈਂਬਰ ਮਦਨ ਲਾਲ ਢੀਂਗਰਾ ਨੇ ਲੰਡਨ ਦੇ ਇੰਡੀਆ ਆਫਿਸ ਦੇ ਇੱਕ ਅਧਿਕਾਰੀ ਦੀ ਹੱਤਿਆ ਕਰ ਦਿੱਤੀ ਤਾਂ ਸਾਵਰਕਰ ਨੂੰ ਉਸ ਕਤਲ ਵਿੱਚ ਸ਼ਾਮਲ ਹੋਣ ਦੇ ਦੋਸ਼ ਵਿੱਚ ਗ੍ਰਿਫਤਾਰ ਕਰਕੇ ਭਾਰਤ ਲਿਆਉਣ ਦਾ ਫੈਸਲਾ ਲਿਆ ਗਿਆ। ਭਾਰਤ ਵਾਪਸ ਪਰਤਦੇ ਹੋਏ ਫਰਾਂਸ ਦੇ ਤਟ ਦੇ ਕੋਲ ਉਹਨਾਂ ਨੇ ਪਾਣੀ ਵਾਲੇ ਜਹਾਜ਼ ਵਿੱਚੋਂ ਕੁੱਦ ਕੇ ਭੱਜਣ ਦੀ ਬਹੁਤ ਦਲੇਰਾਨਾ ਕੋਸ਼ਿਸ਼ ਕੀਤੀ ਪਰ ਉਹਨਾਂ ਨੂੰ ਫਰਾਂਸ ਦੇ ਇੱਕ ਸਥਾਨ ਮਾਰਸਲਿਸ ਤੋਂ ਮੁੜ ਗ੍ਰਿਫਤਾਰ ਕਰ ਲਿਆ ਗਿਆ।" ਉਦੋਂ ਉਹ ਕ੍ਰਾਂਤੀ ਦੇ ਅਸੂਲਾਂ ਨੂੰ ਪ੍ਰਨਾਏ ਹੋਏ ਸਨ। ਉਦੋਂ ਉਨ੍ਹਾਂ ਦੇ ਵਿਚਾਰਾਂ 'ਚ ਧਰਮ,ਭਾਸ਼ਾ ਜਾਂ ਇਲਾਕੇ ਵਰਗੇ ਆਧਾਰਾਂ 'ਤੇ ਇਨਸਾਨਾਂ ਵਿਚਕਾਰ ਭੇਦ-ਭਾਵ ਕਰਨ ਦੇ ਖਿਆਲ ਨਹੀਂ ਸਨ। ਇਸੇ ਲਈ ਉਨ੍ਹਾਂ ਨੇ 1857 ਦਾ ਭਾਰਤੀ ਆਜ਼ਾਦੀ ਸੰਗਰਾਮ ਨਾਮੀ ਜਿਹੜੀ ਕਿਤਾਬ ਲਿਖੀ ਉਸ ਵਿੱਚ ਉਹਨਾਂ ਨੇ ਲਿਖਿਆ ਕਿ "ਹਿੰਦੂ ਅਤੇ ਮੁਸਲਮਾਨ ਦੋਵੇਂ ਹਿੰਦੁਸਤਾਨ ਦੀ ਮਿੱਟੀ ਦੇ ਬੱਚੇ ਹਨ। ਉਹਨਾਂ ਦੇ ਨਾਮ ਭਾਵੇਂ ਵੱਖ ਵੱਖ ਹਨ ਪਰ ਉਹ ਸਾਰੇ ਇੱਕ ਮਾਂ ਦੀ ਸੰਤਾਨ ਹਨ। ਭਾਰਤ ਮਾਤਾ ਇਹਨਾਂ ਦੋਵਾਂ ਦੀ ਬਰਾਬਰ ਮਾਂ ਹੈ। ਇਹ ਖ਼ੂਨ ਦੇ ਰਿਸ਼ਤੇ ਦੇ ਭਾਈ ਹਨ। ਨਾਨਾ ਸਾਹਬ, ਦਿੱਲੀ ਦੇ ਬਹਾਦਰ ਸ਼ਾਹ, ਮੌਲਵੀ ਅਹਮਦ ਸ਼ਾਹ, ਖਾਨ ਬਹਾਦਰ ਖਾਨ ਅਤੇ 1857 ਦੇ ਹੋਰ ਨੇਤਾਵਾਂ ਨੇ ਇਸ ਰਿਸ਼ਤੇ ਨੂੰ ਇੱਕ ਹੱਦ ਤੱਕ ਮਹਿਸੂਸ ਕੀਤਾ ਅਤੇ ਆਪਣੀ ਦੁਸ਼ਮਣੀ ਭੁੱਲ ਕੇ ਸਵਦੇਸ਼ ਦੇ ਝੰਡੇ ਥੱਲੇ ਇੱਕਜੁੱਟ ਹੋਏ"[3] ਅੰਗਰੇਜ਼ਾਂ ਨੇ ਉਨ੍ਹਾਂ ਨੂੰ ਕੈਦ ਕਰ ਦਿੱਤਾ। 50 ਸਾਲ ਦੀ ਕੈਦ ਦੀ ਸਜ਼ਾ ਦਿੱਤੀ ਗਈ (ਭਾਵੇਂ ਉਨ੍ਹਾਂ ਨੇ ਇਹ ਪੂਰੀ ਨਹੀਂ ਕੱਟੀ)

**ਸਾਵਰਕਰ ਦੇ ਵਿਚਾਰਾਂ 'ਚ ਤਬਦੀਲੀ:**

ਅੰਗਰੇਜ਼ਾਂ ਨੇ 1857 ਦੀ ਲੜਾਈ 'ਚ ਇਹ ਭਾਂਪ ਲਿਆ ਸੀ ਕਿ ਜੇਕਰ ਹਿੰਦੂ-ਮੁਸਲਮਾਨ ਇਕੱਠੇ ਰਹਿੰਦਿਆਂ ਉਨ੍ਹਾਂ ਖਿਲਾਫ਼ ਲੜਨਗੇ ਤਾਂ ਉਹਨਾਂ ਲਈ ਇੱਥੇ ਰਾਜ ਕਰਨਾ ਮੁਸ਼ਕਿਲ ਹੋਵੇਗਾ। ਸੋ ਉਨ੍ਹਾਂ ਨੂੰ ਕਿਸੇ ਨਾ ਕਿਸੇ ਅਜਿਹੇ ਵਿਅਕਤੀ ਅਤੇ ਢੰਗ ਦੀ ਲੋੜ ਮਹਿਸੂਸ ਹੁੰਦੀ ਸੀ ਜਿਹੜਾ ਇਸ ਹਿੰਦੂ-ਮੁਸਲਿਮ ਏਕਤਾ 'ਚ ਪਾਟਕ ਪਾ ਸਕੇ। ਅੰਗਰੇਜ਼ ਆਪਣੀ "ਪਾੜੋ ਤੇ ਰਾਜ ਕਰੋ" ਦੀ ਬਦਨਾਮ ਨੀਤੀ ਨੂੰ ਲਾਗੂ ਕਰਨ ਲਈ ਕੋਈ ਨਾ ਕੋਈ ਵਾਹਕ ਚਾਹੁੰਦੇ ਸਨ। ਦੂਸਰੇ ਪਾਸੇ ਸਾਵਰਕਰ ਨੂੰ ਜੇਲ੍ਹ ਦੀਆਂ ਸਖਤੀਆਂ ਨੇ ਮਾਨਸਿਕ ਤੌਰ 'ਤੇ ਇੰਨਾ ਤੋੜ ਦਿੱਤਾ ਸੀ ਕਿ ਉਹ ਮਹਿਸੂਸ ਕਰਨ ਲੱਗ ਪਿਆ ਸੀ ਕਿ ਕਿਵੇਂ ਵੀ ਹੋਵੇ ਉਸਨੂੰ ਆਪਣੇ ਆਪਨੂੰ ਜੇਲ੍ਹ ਤੋਂ ਬਾਹਰ ਨਿਕਲਣ ਦਾ ਰਸਤਾ ਅਖਤਿਆਰ ਕਰਨਾ ਚਾਹੀਦਾ ਹੈ। ਇਸ ਲਈ ਸਾਵਰਕਰ ਨੇ ਅੰਗਰੇਜ਼ਾਂ ਤੋਂ ਮੁਆਫੀ ਮੰਗ ਕੇ ਬਾਹਰ ਆਉਣ ਦਾ ਰਾਸਤਾ ਅਖਤਿਆਰ ਕੀਤਾ। ਉਸਨੇ ਆਪਣੇ ਮਨੋਂ ਪਹਿਲਾਂ ਵਾਲੇ ਸਾਵਰਕਰ ਨੂੰ ਮਾਰ ਦਿੱਤਾ। ਅੰਗਰੇਜ਼ਾਂ ਨੇ ਮੌਕਾ ਤਾੜਦਿਆਂ ਉਸਨੂੰ ਬਾਹਰ ਲਿਆ ਕੇ ਹਿੰਦੂ-ਮੁਸਲਮਾਨਾਂ ਨੂੰ ਆਪਣੀ "ਪਾੜੋ ਤੇ ਰਾਜ ਕਰੋ" ਦੀ ਬਦਨਾਮ ਨੀਤੀ ਅਧੀਨ ਟਕਰਾਉਣਾ ਸ਼ੁਰੂ ਕਰਨ ਲਈ ਸਾਵਰਕਰ 'ਤੇ ਡੋਰੇ ਪਾ ਲਏ। ਹਿੰਦੂ-ਮੁਸਲਿਮ ਨੂੰ ਇੱਕ ਮਾਂ ਦੀ ਸੰਤਾਨ ਕਹਿਣ ਵਾਲੇ ਸਾਵਰਕਰ 1913 ਦੇ ਆਉਂਦਿਆਂ ਆਉਂਦਿਆਂ ਹਿੰਦੂ-ਮੁਸਲਿਮ ਏਕਤਾ ਤੋੜਦਿਆਂ ਦੋ ਦੇਸ਼ (ਹਿੰਦੂ ਰਾਸ਼ਟਰ ਅਤੇ ਮੁਸਲਿਮ ਰਾਸ਼ਟਰ ) ਬਣਾਉਣ ਦੇ ਹਾਮੀ ਬਣ ਗਏ।

ਸਾਵਰਕਰ ਦੇ ਜੀਵਨੀ ਲੇਖਕ, 'ਧਨੰਜਯ ਕੀਰ' ਦੇ ਅਨੁਸਾਰ ਉਹਨਾਂ ਦੇ ਵਿਚਾਰਾਂ ਵਿੱਚ ਤਬਦੀਲੀ ਅੰਡੇਮਾਨ ਤੋਂ ਉਹਨਾਂ ਦੀ ਵਿਦਾਇਗੀ ਸਮੇਂ ਹੀ ਦਿਖਣ ਲੱਗ ਪਈ ਸੀ ਕਿਉਂਕਿ ਸੈਲੂਲਰ ਜੇਲ੍ਹ ਦੇ ਕੈਦੀਆਂ ਤੋਂ ਵਿਦਾ ਲੈਣ ਸਮੇਂ ਉਹਨਾਂ ਨੇ ਪਹਿਲਾਂ ਕੁੱਝ ਚੋਣਵੇਂ ਸਾਥੀਆਂ ਨੂੰ ਇਹ ਪਵਿੱਤਰ ਸਹੁੰ ਚੁਕਾਈ ਸੀ-

**ਏਕ ਈਸ਼ਵਰ, ਏਕ ਦੇਸ਼, ਏਕ ਲਕਸ਼ਯ,**
**ਏਕ ਨਸਲ, ਏਕ ਜੀਵਨ, ਏਕ ਭਾਸ਼ਾ।**[4]

ਹਿੰਦੂ-ਮੁਸਲਿਮ ਦੋਨਾਂ ਨੂੰ ਭਾਈ-ਭਾਈ ਕਹਿਣ ਨੂੰ ਛੱਡਕੇ ਏਕ ਈਸ਼ਵਰ ਵਾਲੀ ਗੱਲ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਉਹ ਆਪਣੇ ਪਹਿਲੇ ਵਿਚਾਰਾਂ ਤੋਂ 180 ਡਿਗਰੀ ਦਾ ਮੋੜਾ ਕੱਟ ਗਏ ਸਨ। ਕਿਉਂਕਿ ਹਿੰਦੂਆਂ ਦਾ ਈਸ਼ਵਰ ਹੋਰ ਹੈ ਅਤੇ ਮੁਸਲਿਮਾਂ ਦਾ ਅੱਲ੍ਹਾ ਹੋਰ। ਇਸਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਉਹ ਧਰਮ ਅਤੇ ਨਸਲ ਆਦਿ ਦੇ ਆਧਾਰ 'ਤੇ ਵਖਰੇਵੇਂ ਦਾ ਸੰਕਲਪ ਉਭਾਰ ਰਹੇ ਸਨ।

**ਉਨ੍ਹਾਂ ਦਾ ਮੁਆਫ਼ੀਨਾਮਾ:**

ਵੀ.ਡੀ.ਸਾਵਰਕਰ ਦੋਸ਼ੀ ਨੰਬਰ:32778 ਦੇ 'ਮੁਆਫ਼ੀ-ਨਾਮੇ' ਜਿਸਨੂੰ ਗਵਰਨਰ ਜਨਰਲ ਦੀ ਕੌਂਸਲ ਦੇ ਹੋਮ ਮੈਂਬਰ ਸਰ ਰੇਗਿਨਾਲਡ ਕ੍ਰੈਡਰਾਕ ਨੂੰ 14 ਨਵੰਬਰ 1913 ਨੂੰ ਸਾਵਰਕਰ ਨੇ ਨਿੱਜੀ ਤੌਰ 'ਤੇ ਉਦੋਂ ਸੌਂਪਿਆ ਸੀ ਜਦੋਂ ਕ੍ਰੈਡਰਾਕ ਅਕਤੂਬਰ-ਨਵੰਬਰ 1913 ਨੂੰ ਅੰਡੇਮਾਨ ਦੇ ਦੌਰੇ 'ਤੇ ਆਏ ਸਨ। (ਨੋਟ: ਇਹ ਲੰਬਾ ਚੌੜਾ ਮੁਆਫ਼ੀ ਨਾਮਾ ਹੈ ਇਸ ਲਈ ਅਸੀਂ ਇਸ ਲਿਖਤ ਨਾਲ ਜੁੜਦਾ ਹਿੱਸਾ ਹੀ ਹਵਾਲੇ ਵਜੋਂ ਦੇ ਰਹੇ ਹਾਂ।) ਇਸ ਮੁਆਫ਼ੀਨਾਮੇ 'ਚ ਸਾਵਰਕਰ ਲਿਖ ਰਹੇ ਹਨ:-

"ਉਹ ਸਾਰੇ ਜੋ ਸੀਮਤ ਸਮਾਂ-ਸੀਮਾ ਲਈ ਕੈਦੀ ਹਨ, ਉਹਨਾਂ ਦਾ ਮਾਮਲਾ ਵੱਖ ਤਰ੍ਹਾਂ ਦਾ ਹੈ। ਪਰ ਜਨਾਬ, ਮੇਰੇ ਚਿਹਰੇ ਸਾਹਮਣੇ ਤਾਂ 50 ਸਾਲ ਘੂਰ ਰਹੇ ਹਨ। ਮੈਂ ਇਕਾਂਤ ਕੈਦੀ ਦੇ ਰੂਪ ਵਿੱਚ ਉਹਨਾਂ ਨੂੰ ਕੱਟਣ ਦੀ ਨੈਤਿਕ ਊਰਜਾ ਕਿਵੇਂ ਜੁਟਾਵਾਂਗਾ।"

ਇਸੇ ਤਰ੍ਹਾਂ ਅੱਗੇ "ਅੰਤ ਵਿੱਚ ਕੀ ਮੈਂ ਮਾਨਯੋਗ ਨੂੰ ਯਾਦ ਕਰਵਾ ਸਕਦਾ ਹਾਂ ਕਿ ਉਹ ਦਿਆ (ਤਰਸ) ਵਾਲੀ ਮੇਰੀ ਅਰਜ਼ੀ ਪੜ੍ਹਣ ਦੀ ਕ੍ਰਿਪਾ ਕਰਨ, ਜਿਹੜੀ ਮੈਂ 1911 ਵਿੱਚ ਭੇਜੀ ਸੀ, ਅਤੇ ਉਸਨੂੰ ਮੰਜ਼ੂਰ ਕਰਕੇ ਭਾਰਤ ਸਰਕਾਰ ਨੂੰ ਭੇਜਣ"[5]

ਅੱਗੇ ਇਹ ਕਿ

"ਇਸ ਲਈ ਸਰਕਾਰ ਜੇ ਆਪਣੇ ਭਿੰਨ-ਭਿੰਨ ਉਪਕਾਰ ਅਤੇ ਦਿਆ ਵਿਖਾਉਂਦੀ ਹੋਈ ਮੈਨੂੰ ਰਿਹਾਅ ਕਰਦੀ ਹੈ ਤਾਂ ਮੈਂ ਹੋਰ ਕੁੱਝ ਨਹੀਂ ਹੋ ਸਕਦਾ ਸਗੋਂ ਮੈਂ ਸੰਵਿਧਾਨਕ ਵਿਕਾਸ ਅਤੇ ਅੰਗਰੇਜ਼ੀ ਸਰਕਾਰ ਪ੍ਰਤੀ ਵਫਾਦਾਰੀ ਦਾ, ਜੋ ਕਿ ਉਸ ਵਿਕਾਸ ਲਈ ਪਹਿਲੀ ਸ਼ਰਤ ਹੈ, ਸਭ ਤੋਂ ਜ਼ੋਰਦਾਰ ਪੈਰੋਕਾਰ ਬਣਾਂਗਾ।............................।**ਸਰਕਾਰ, ਜਿਸ ਹੈਸੀਅਤ ਵਿੱਚ ਚਾਹੇ ਮੈਂ ਉਸਦੀ ਸੇਵਾ ਕਰਨ ਨੂੰ ਤਿਆਰ ਹਾਂ ਕਿਉਂਕਿ ਮੇਰੇ ਮਨ ਦੀ ਤਬਦੀਲੀ ਅੰਦਰੋਂ ਹੈ ਅਤੇ ਮੈਂ ਉਮੀਦ ਕਰਦਾ ਹਾਂ ਕਿ ਅੱਗੇ ਵੀ ਮੇਰਾ ਆਚਰਣ ਉਵੇਂ ਹੀ ਹੋਵੇਗਾ। (ਸਲਾਮੀ ਅੱਖਰ ਲੇਖਕ ਵੱਲੋਂ) ।**"[6]

ਇਸ ਤੋਂ ਬਿਨ੍ਹਾਂ ਉਨ੍ਹਾਂ ਨੇ 1911 ਵਿੱਚ ਅਤੇ ਫਿਰ 1917, 1918 ਅਤੇ 1920 ਵਿੱਚ ਵੀ ਮੁਆਫੀ -ਨਾਮੇ ਲਿਖੇ।

ਖੈਰ..ਸਾਵਰਕਰ 1937 'ਚ ਰਿਹਾਅ ਹੋ ਕੇ ਬਾਹਰ ਆ ਗਏ। ਭਾਵੇਂ ਅੰਗਰੇਜ਼ ਸਰਕਾਰ ਨੇ ਦਿਖਾਵੇ ਵਜੋਂ ਉਨ੍ਹਾਂ 'ਤੇ ਕੁੱਝ ਪਾਬੰਦੀਆਂ ਵੀ ਲਗਾਈਆਂ। ਦਰਅਸਲ ਉਨ੍ਹਾਂ ਨੂੰ ਮੁਆਫ ਕਰਕੇ ਇੱਕ ਤਰ੍ਹਾਂ ਨਾਲ ਉਨ੍ਹਾਂ ਨੂੰ ਅੰਗਰੇਜ਼ਾਂ ਦੀ "ਪਾੜੋ ਤੇ ਰਾਜ ਕਰੋ" ਦੀ ਨੀਤੀ ਅਧੀਨ ਕੰਮ ਕਰਨ ਦੀ ਖੁੱਲ੍ਹ ਦੇ ਦਿੱਤੀ ਗਈ। ਬਾਹਰ ਆ ਕੇ ਉਨ੍ਹਾਂ ਨੇ "ਹਿੰਦੂ ਦਰਸ਼ਨ" ਗ੍ਰੰਥ ਲਿਖਿਆ। ਜਿੱਥੇ ਪਹਿਲਾਂ ਸਾਵਰਕਰ ਹਿੰਦੂ-ਮੁਸਲਮਾਨਾਂ ਨੂੰ ਇੱਕ ਦੇਸ਼ ਦੇ ਭਾਈ-ਭਾਈ ਕਹਿੰਦੇ ਸਨ ਅਤੇ ਇੱਕੋ ਮਾਂ ਦੇ ਸਪੂਤ ਕਹਿੰਦੇ ਸਨ ਉੱਥੇ ਬਾਹਰ ਆ ਕੇ ਉਹਨਾਂ ਨੇ 15 ਅਗਸਤ 1943 ਨੂੰ ਇੱਕ ਪੱਤਰਕਾਰ ਸੰਮੇਲਨ ਵਿੱਚ ਕਿਹਾ ਕਿ-

"ਮੇਰਾ ਜਿਨਾਹ ਦੇ ਦੋ ਰਾਸ਼ਟਰ ਸਿਧਾਂਤ ਨਾਲ ਕੋਈ ਝਗੜਾ ਨਹੀਂ ਹੈ। ਅਸੀਂ ਹਿੰਦੂ ਲੋਕ ਆਪਣੇ ਆਪ ਵਿੱਚ ਇੱਕ ਰਾਸ਼ਟਰ ਹਾਂ ਅਤੇ ਇਹ ਇੱਕ ਇਤਿਹਾਸਕ ਤੱਥ ਹੈ ਕਿ ਹਿੰਦੂ ਅਤੇ ਮੁਸਲਮਾਨ ਦੋ ਰਾਸ਼ਟਰ ਹਨ।"[7]

ਇਹੀ ਨਹੀਂ ਹਿੰਦੂ ਰਾਸ਼ਟਰ ਦੇ ਸੰਕਲਪ ਨੂੰ ਉਭਾਰਨ ਲਈ ਉਹਨਾਂ ਨੇ ਕਿਹਾ-

"ਸਾਡਾ ਹਿੰਦੂਆਂ ਦਾ ਇਸ ਬ੍ਰਹਿਮੰਡ ਵਿੱਚ ਇੱਕ ਆਪਣਾ ਰਾਸ਼ਟਰ ਹੋਣਾ ਹੀ ਚਾਹੀਦਾ, ਜਿੱਥੇ ਅਸੀਂ ਸ਼ਕਤੀਸ਼ਾਲੀ ਲੋਕਾਂ ਦੇ ਵੰਸ਼ਜਾਂ-ਹਿੰਦੂਆਂ ਦੇ ਰੂਪ ਵਿੱਚ ਵਧਦੇ ਫੁੱਲਦੇ ਰਹੀਏ।"[8]

ਅੱਗੇ ਵਧਦਿਆਂ ਦੋ ਰਾਸ਼ਟਰ ਦੇ ਸਿਧਾਂਤ ਨੂੰ ਭਾਸ਼ਾਵਾਂ 'ਤੇ ਵੀ ਲਾਗੂ ਕਰਦਿਆਂ 1939 ਨੂੰ ਜਾਰੀ ਇੱਕ ਬਿਆਨ ਵਿੱਚ ਉਹਨਾਂ ਨੇ 'ਹਿੰਦੂ ਪਾਰਟੀ ਦੀ ਨੀਤੀ' ਦਾ ਖੁਲਾਸਾ ਕਰਦੇ ਹੋਏ ਐਲਾਨ ਕੀਤਾ ਕਿ-

"ਹਿੰਦੀ, ਸ਼ੁੱਧ, ਸੰਸਕ੍ਰਿਤ 'ਤੇ ਅਧਾਰਿਤ ਹਿੰਦੀ ਹਿੰਦੂਆਂ ਦੀ ਰਾਸ਼ਟਰ ਭਾਸ਼ਾ ਹੋਵੇਗੀ (ਜਿਵੇਂ ਅੱਜ ਕੱਲ ਦੇ ਹਿੰਦੂਤਵੀ-ਵਾਦੀ ਕਹਿੰਦੇ ਸੁਣਾਈ ਦਿੰਦੇ ਰਹਿੰਦੇ ਹਨ) ਅਤੇ ਨਾਗਰੀ ਰਾਸ਼ਟਰ ਲਿੱਪੀ।"[9]

ਇਸ ਤੋਂ ਵੀ ਅੱਗੇ ਵਧਦਿਆਂ ਸਾਵਰਕਰ ਦਾ ਕਹਿਣਾ ਸੀ ਕਿ "ਸਵਰਾਜ ਦਾ ਅਸਲੀ ਅਰਥ ਸਿਰਫ ਭਾਰਤ ਨਾਮੀ ਭੂਮੀ ਦੀ **ਭੂਗੋਲਿਕ ਆਜ਼ਾਦੀ ਨਹੀਂ** ਹੈ। (ਹੁਣ ਕੰਗਣਾ ਰਣੌਤ ਵੀ ਇਹੀ ਕਹਿ ਰਹੀ ਹੈ) ਸਾਵਰਕਾਰ ਨੇ ਇਹ ਵੀ

ਕਿਹਾ ਕਿ ਹਿੰਦੂਆਂ ਲਈ ਹਿੰਦੁਸਤਾਨ ਦੀ ਆਜ਼ਾਦੀ ਫਿਰ ਹੀ ਕੰਮ ਦੀ ਹੋਵੇਗੀ ਜਦ ਇਸ ਵਿੱਚੋਂ ਉਹਨਾਂ ਦੇ ਹਿੰਦੂਤਵ- ਉਹਨਾਂ ਦੀ ਧਾਰਮਿਕ, ਨਸਲੀ ਅਤੇ ਸੰਸਕ੍ਰਿਤਕ ਪਛਾਣ ਯਕੀਨੀ ਹੋਵੇਗੀ।..............................।"[10]

ਸਾਵਰਕਰ ਨੇ ਤਾਂ ਉਸ ਵੇਲੇ ਦੇ ਤਿਰੰਗੇ ਝੰਡੇ, ਜਿਸ ਦੇ ਮੱਧ ਭਾਗ ਵਿੱਚ ਚਰਖੇ ਦਾ ਚਿੱਤਰ ਹੁੰਦਾ ਸੀ, ਨੂੰ ਰਾਸ਼ਟਰੀ ਝੰਡਾ ਜਾਂ ਸੁਤੰਤਰਤਾ ਸੰਘਰਸ਼ ਦਾ ਝੰਡਾ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਹਿੰਦੂ ਮਹਾਂ ਸਭਾ ਦੇ ਕਾਰਕੁੰਨਾਂ ਦੇ ਨਾਮ 22 ਸਤੰਬਰ 1941 ਨੂੰ ਜਾਰੀ ਬਿਆਨ ਵਿੱਚ ਉਹਨਾਂ ਐਲਾਨ ਕੀਤਾ ਕਿ:-

ਜਿੱਥੋਂ ਤੱਕ ਝੰਡੇ ਦਾ ਸਵਾਲ ਹੈ, ਹਿੰਦੂ ਲੋਕ ਸਮੁੱਚੇ ਹਿੰਦੂਤਵ ਦੀ ਪ੍ਰਤੀਨਿਧਤਾ ਕਰਨ ਵਾਲੇ ਝੰਡੇ ਤੋਂ ਬਿਨ੍ਹਾਂ ਹੋਰ ਕਿਸੇ ਝੰਡੇ ਨੂੰ ਨਹੀਂ ਜਾਣਦੇ ਜੋ ਕੁੰਡਲਿਨੀ ਕ੍ਰਪਾਣ ਅੰਕਿਤ ਮਹਾਂ ਸਭਾ ਦਾ ਝੰਡਾ ਹੈ ਜਿਸ ਤੇ ਓਮ ਅਤੇ ਸਵਾਸਤਿਕ ਅੰਕਿਤ ਹੈ ਜੋ ਹਿੰਦੂ ਜਾਤੀ ਅਤੇ ਨੀਤੀ ਦਾ ਪੁਰਾਤਨ ਪ੍ਰਤੀਕ ਹੈ ਅਤੇ ਹਿੰਦੁਸਤਾਨ ਵਿੱਚ ਯੁੱਗਾਂ ਯੁੱਗਾਂ ਤੋਂ ਸਨਮਾਨ ਪ੍ਰਾਪਤ ਹੈ।.. .. .. .. .. .. .. .. .. .. .. .. .. ...............ਚਰਖੇ ਵਾਲਾ ਝੰਡਾ ਖਾਦੀ ਭੰਡਾਰ ਦੀ ਤਾਂ ਭਲੇ ਪ੍ਰਤੀਨਿਧਤਾ ਕਰ ਸਕਦਾ ਹੈ ਪਰ ਚਰਖਾ ਹਿੰਦੂਆਂ ਦੀ ਸ਼ਾਨਾਂਮੱਤੀ ਭਾਵਨਾ ਅਤੇ ਪੁਰਾਤਨ ਰਾਸ਼ਟਰ ਦਾ ਕਦੇ ਵੀ ਪ੍ਰਤੀਕ ਨਹੀਂ ਬਣ ਸਕਦਾ।.. .. .. .. .. .. .. .. ਅਸੀਂ ਹਿੰਦੂ ਸੰਗਠਨਵਾਦੀ ਆਪਣੇ ਪੁਰਾਤਨ ਹਿੰਦੂ ਝੰਡੇ ਤੋਂ ਬਿਨ੍ਹਾਂ ਕਿਸੇ ਹੋਰ ਝੰਡੇ ਹੇਠਾਂ ਨਾ ਖੜ੍ਹ ਸਕਦੇ ਹਾਂ ਅਤੇ ਨਾ ਉਸਦੀ ਰੱਖਿਆ ਕਰ ਸਕਦੇ ਹਾਂ।[11]

ਇੱਥੇ ਦੋ ਤਿੰਨ ਗੱਲਾਂ ਨੋਟ ਕਰਨ ਵਾਲੀਆਂ ਹਨ:

ਪਹਿਲੀ ਇਹ ਕਿ ਇਹ ਨਿਰੋਲ ਹਿੰਦੂ ਧਰਮ ਨੂੰ ਮੰਨਣ ਵਾਲਿਆਂ ਦਾ ਝੰਡਾ ਹੈ ਅਤੇ ਇਹ ਭਗਵੇਂ ਰੰਗ ਦਾ ਹੁੰਦਾ ਹੈ। ਇਸੇ ਲਈ ਅੱਜ ਦੇ ਹਿੰਦੂਤਵੀਵਾਦੀਆਂ ਨੂੰ ਭਗਵਾਂ ਪਾਰਟੀ ਵੀ ਕਹਿ ਲਿਆ ਜਾਂਦਾ ਹੈ।

ਦੂਸਰੀ ਗੱਲ ਇਹ ਕਿ ਸਵਾਸਤਿਕ ਚਿੰਨ੍ਹ ਵਾਲਾ ਝੰਡਾ ਜਰਮਨ ਦੀ ਨਾਜ਼ੀ ਪਾਰਟੀ (ਹਿਟਲਰ ਦੀ ਫਾਸ਼ੀ ਪਾਰਟੀ) ਨੇ ਇਸ ਲਈ ਅਪਣਾਇਆ ਸੀ ਕਿ ਉਨ੍ਹਾਂ ਨੇ ਸਵਾਸਤਿਕ ਚਿੰਨ੍ਹ ਨੂੰ ਸ਼ੁੱਧ ਆਰੀਅਨ ਕੌਮ ਦਾ ਪ੍ਰਤੀਕ ਮੰਨਿਆ ਗਿਆ। ਉਸਨੇ ਆਪਣੇ ਝੰਡੇ 'ਚ ਸਵਾਸਤਿਕ ਦਾ ਨਿਸ਼ਾਨ ਉਕਰਿਆ ਹੋਇਆ ਸੀ। ਇਤਿਹਾਸ ਤੋਂ ਥੜਾ-ਬਹੁਤਾ ਜਾਣੂੰ ਵੀ ਜਾਣਦਾ ਹੈ ਕਿ ਹਿਟਲਰ ਨੇ ਹੀ ਇਹ ਕਹਿੰਦਿਆਂ ਕਿ ਆਰੀਅਨ ਕੌਮ ਹੀ ਰਾਜ ਕਰਨ ਦੇ ਲਾਇਕ ਹੈ, ਸਾਰੇ ਯਹੂਦੀਆਂ ਅਤੇ ਹੋਰਨਾਂ ਦਾ ਕਤਲੇਆਮ ਕਰਕੇ ਜਰਮਨ 'ਚੋਂ ਮੁਕਾਇਆ ਸੀ। ਜਦੋਂ 2014 'ਚ ਸਾਡੇ ਦੇਸ਼ ਅੰਦਰ ਕੇਂਦਰ 'ਚ ਮੋਦੀ ਸਰਕਾਰ ਆਈ ਤਾਂ ਇਸੇ ਲਈ ਉਦੋਂ ਇਹ ਕਿਹਾ ਜਾਂਦਾ ਰਿਹਾ ਕਿ ਸਦੀਆਂ ਬਾਅਦ ਹਿੰਦੂਆਂ ਦਾ ਰਾਜ ਆਇਆ ਹੈ।

ਇਹ ਹਿੰਦੂਤਵੀਏ ਵੀ ਆਰੀਅਨਾਂ ਨੂੰ ਅੱਜ ਦੇ ਹਿੰਦੂਆਂ ਵਜੋਂ ਦੇਖਦੇ ਹਨ। ਲਓ ਦੇਖੋ ਸਾਵਰਕਰ ਦੀ ਸਮਝ: "ਇਤਿਹਾਸ ਦੇ ਉਦੈ ਹੋਣ 'ਤੇ ਜਿਹੜੇ ਆਰੀਅਨ ਲੋਕ ਇੱਥੇ ਆ ਕੇ ਵਸੇ, ਨੇ ਪਹਿਲਾਂ ਹੀ ਇੱਕ ਕੌਮ ਬਣਾਈ, ਜਿਹੜੀ ਹੁਣ ਹਿੰਦੂ ਕੌਮ ਦੀ ਦੇਹ ਹੈ.. ਹਿੰਦੂ ਨਾ ਕੇਵਲ ਸਾਂਝੀ ਪਿਤਰਭੂਮੀ ਦੇ ਪਿਆਰ-ਸਬੰਧਾਂ ਕਰਕੇ ਅਤੇ ਸਾਂਝਾ ਖ਼ੂਨ, ਜੋ ਉਨ੍ਹਾਂ ਦੀ ਨਸਾਂ ਵਿੱਚ ਵਗਦਾ ਹੈ ਅਤੇ ਉਨ੍ਹਾਂ ਦੇ ਦਿਲਾਂ ਨੂੰ ਧੜਕਦਾ ਰੱਖ ਰਿਹਾ ਹੈ, ਕਰਕੇ ਇਕੱਠੇ ਹਨ।.. .. .. .. .."[12]

ਜਰਮਨੀ 'ਚ ਆਰੀਅਨ ਕੌਮ ਨੂੰ ਰਾਜ ਕਰਨ ਦਾ ਇੱਕੋ-ਇੱਕ ਹੱਕਦਾਰ ਗਰਦਾਨਦਿਆਂ ਹਿਟਲਰ ਨੇ ਉੱਥੇ ਹੋਰ ਸਭ ਦਾ ਕਤਲੇਆਮ ਕੀਤਾ। ਓਧਰ ਸਾਵਰਕਰ ਨੇ ਯਹੂਦੀਆਂ ਦੇ ਖਿਲਾਫ਼ ਹਿਟਲਰ ਦੇ ਕਤਲੇਆਮ ਦਾ ਖੁੱਲ੍ਹ ਕੇ ਸਮਰਥਨ ਕੀਤਾ ਅਤੇ 14 ਅਕਤੂਬਰ 1938 ਨੂੰ ਇੱਥੋਂ ਤੱਕ ਸੁਝਾਅ ਦਿੱਤਾ ਕਿ ਭਾਰਤ ਵਿੱਚ ਮੁਸਲਮਾਨਾਂ ਅਤੇ ਈਸਾਈਆਂ ਵਰਗੀਆਂ ਘੱਟ ਗਿਣਤੀਆਂ ਦੀ ਸਮੱਸਿਆ ਲਈ ਇਹੀ ਹੱਲ ਅਪਨਾਉਣਾ ਚਾਹੀਦਾ ਹੈ। ਉਹ ਕਿਵੇਂ ? ਲਓ ਦੇਖੋ: ਉਨ੍ਹਾਂ ਨੇ ਕਿਹਾ ਕਿ "ਇੱਕ ਰਾਸ਼ਟਰ ਉੱਥੇ ਵਸੇ ਬਹੁ-ਗਿਣਤੀਆਂ ਨਾਲ ਬਣਦਾ ਹੈ। ਜਰਮਨੀ ਵਿੱਚ ਯਹੂਦੀਆਂ ਨਾਲ ਕੀ ਹੋਇਆ ? ਉਹ ਘੱਟ ਗਿਣਤੀ ਸਨ ਅਤੇ ਉਹਨਾਂ ਨੂੰ ਜਰਮਨੀ 'ਚੋਂ ਖਦੇੜ ਦਿੱਤਾ ਗਿਆ।"[13] (ਨੋਟ: ਅੱਜ ਕੱਲ ਆਪਾਂ ਆਮ ਹੀ ਮੁਸਲਮਾਨ, ਈਸਾਈ ਵਗੈਰਾ ਵਗੈਰਾ ਘੱਟ ਗਿਣਤੀਆਂ ਬਾਰੇ ਗਲਤ ਬਿਆਨ ਸੁਣਦੇ ਹੀ ਰਹਿੰਦੇ ਹਾਂ। ਸਾਵਰਕਰ ਇੱਥੇ ਹੀ ਨਹੀਂ ਰੁਕੇ ਬਲਕਿ ਜਿਵੇਂ ਅੱਜ-ਕੱਲ੍ਹ ਦੇ ਭਾਜਪਾਈ ਆਗੂ ਕਹਿੰਦੇ ਸੁਣਾਈ ਦੇ ਰਹੇ ਹਨ ਕਿ ਭਾਰਤ ਨੂੰ ਵਿਸ਼ਵ ਗੁਰੂ ਬਣਾਉਣਾ ਹੈ, ਉਹ ਵੀ ਸਾਵਰਕਰ ਦੀ ਵਿਚਾਰਧਾਰਾ ਦੀ ਝਲਕ ਹੀ ਹੈ। ਸਾਵਰਕਰ ਦਾ ਤਰਕ ਸੀ ਕਿ ਜੇ ਸਪੇਨ ਅਤੇ ਪੁਰਤਗਾਲ ਵਰਗੇ ਛੋਟੇ ਦੇਸ਼ ਅਤੀਤ-ਬੀਤੇ- ਵਿੱਚ ਦੁਨੀਆਂ ਦੇ ਵੱਖ ਵੱਖ ਹਿੱਸਿਆਂ 'ਤੇ ਰਾਜ ਕਰ ਸਕਦੇ ਹਨ ਤਾਂ ਉਹਨਾਂ ਤੋਂ ਕਿਤੇ ਵੱਧ ਸ੍ਰੇਸ਼ਟ ਹਿੰਦੂ ਦੁਨੀਆਂ 'ਤੇ ਕਿਉਂ ਨਹੀਂ ਰਾਜ ਕਰ ਸਕਦੇ ? ਸਾਵਰਕਰ ਨੇ ਆਪਣੇ ਗ੍ਰੰਥ 'ਹਿੰਦੂਤਵ' ਦੀ ਸਮਾਪਤੀ ਦੁਨੀਆਂ 'ਤੇ ਰਾਜ ਕਰਨ ਲਈ ਹਿੰਦੂ ਲਾਲਸਾ ਦੇ ਇਸ ਖੁੱਲ੍ਹੇ ਐਲਾਨ ਨਾਲ ਕੀਤੀ:-

"22 ਕਰੋੜ ਲੋਕ (ਸੰਨ 1923 ਵਿੱਚ ਹਿੰਦੂਤਵ ਲਿਖਣ ਸਮੇਂ ਭਾਰਤ ਦੀ ਆਬਾਦੀ ) ਭਾਰਤ ਭੂਮੀ ਉਹਨਾਂ ਦੇ ਸੰਗਰਾਮ ਦੇ ਆਧਾਰ 'ਤੇ, ਉਹਨਾਂ ਦੀ ਪਿਤਰ ਭੂਮੀ ਲਈ,

ਉਹਨਾਂ ਦੀ ਪੁੰਨਯ ਭੂਮੀ ਲਈ ਆਪਣੇ ਮਹਾਨ ਇਤਿਹਾਸ ਨਾਲ ਇੱਕ ਖ਼ੂਨ ਅਤੇ ਇੱਕ ਸੰਸਕ੍ਰਿਤੀ ਦੇ ਸੂਤਰ ਵਿੱਚ ਬੰਨ ਕੇ ਪੂਰੇ ਵਿਸ਼ਵ ਨੂੰ ਨਤਮਸਤਕ ਹੋਣ ਲਈ ਮਜ਼ਬੂਰ ਕਰ ਸਕਦੇ ਹਨ। ਇੱਕ ਸਮਾਂ ਆਏਗਾ ਜਦੋਂ ਮਨੁੱਖ ਜਾਤੀ ਨੂੰ ਇਸ ਤਾਕਤ ਦਾ ਸਾਹਮਣਾ ਕਰਨਾ ਪਵੇਗਾ।"[14]

ਹੋਰ ਲਵੋ। ਮਨੂੰ ਸਮ੍ਰਿਤੀ ਜਾਤੀ ਪ੍ਰਥਾ ਤੇ ਔਰਤ ਵਿਰੋਧੀ ਗ੍ਰੰਥ ਮੰਨਿਆ ਜਾਂਦਾ ਹੈ। ਪਰ ਸਾਵਰਕਰ ਨੇ ਇਸ ਬਾਰੇ ਕਿਹਾ ਕਿ " ਮਨੂੰ-ਸਮ੍ਰਿਤੀ ਹੀ ਉਹ ਗ੍ਰੰਥ ਹੈ ਜੋ ਵੇਦਾਂ ਤੋਂ ਬਾਅਦ ਸਾਡੇ ਹਿੰਦੂ ਰਾਸ਼ਟਰ ਲਈ ਅਤਿਅੰਤ ਪੂਜਣਯੋਗ ਹੈ ਅਤੇ ਜੋ ਪੁਰਾਤਨ ਕਾਲ ਤੋਂ ਸਾਡੀ ਸੰਸਕ੍ਰਿਤੀ, ਆਚਾਰ, ਵਿਚਾਰ ਅਤੇ ਵਿਵਹਾਰ ਦੀ ਆਧਾਰ ਸ਼ਿਲਾ ਬਣ ਗਿਆ ਹੈ। ਅਤੇ ਅੱਗੇ ਕਿ "ਅੱਜ ਵੀ ਮਨੂੰ ਸਮ੍ਰਿਤੀ ਹੀ ਹਿੰਦੂ ਨਿਯਮ ਹੈ। ਇਹੀ ਮੂਲ ਹੈ।"[15]

ਸਾਵਰਕਰ ਇੱਥੇ ਹੀ ਨਹੀਂ ਰੁਕੇ ਉਨ੍ਹਾਂ "ਜਾਤ ਪ੍ਰਥਾ ਨੂੰ ਹਿੰਦੂ ਰਾਸ਼ਟਰ ਦੇ ਅਟੁੱਟ ਤੱਤ ਦੇ ਰੂਪ ਵਿੱਚ ਸਮਰਥਨ ਦਿੰਦੇ ਹੋਏ ..ਐਲਾਨ ਕੀਤਾ ਕਿ ਜਿਸ ਦੇਸ਼ ਵਿੱਚ ਵਰਣ-ਵਿਵਸਥਾ ਨਹੀਂ, ਉਸਨੂੰ ਮਲੇਛ ਦੇਸ਼.. .. .. .. .. .. .. ..ਜਿੱਥੇ ਗੈਰ-ਆਰੀਆ ਪਾਪ ਕਰਨ ਵਾਲੇ ਨੀਵੀਂ ਜਾਤ ਦੇ ਲੋਕ ਰਹਿੰਦੇ ਹਨ ਅਤੇ ਜਿੱਥੇ ਸੰਸਕ੍ਰਿਤ ਭਾਸ਼ਾ ਨਹੀਂ ਬੋਲੀ ਜਾਂਦੀ।[16]

ਇਸੇ ਲਈ ਸਾਵਰਕਰ ਦੇ ਪ੍ਰਤੀਪਾਦਤ ਅਜਿਹੇ ਵਿਚਾਰਾਂ ਤੋਂ ਚੌਂਕ ਕੇ ਉਹਨਾਂ ਦੇ ਸਮਕਾਲੀ **ਡਾ. ਭੀਮ ਰਾਓ ਅੰਬੇਡਕਰ ਨੇ ਟਿੱਪਣੀ ਕੀਤੀ ਸੀ** ਕਿ, **"ਜੇ ਹਿੰਦੂ ਰਾਜ ਸੱਚਮੁੱਚ ਇੱਕ ਸੱਚਾਈ ਬਣ ਜਾਂਦਾ ਹੈ ਤਾਂ ਇਸ ਵਿੱਚ ਸ਼ੱਕ ਨਹੀਂ ਕਿ ਇਹ ਦੇਸ਼ ਲਈ ਭਿਆਨਕ ਮੁਸੀਬਤ ਹੋਵੇਗਾ।"** ਕਿਉਂਕਿ-

"ਇਹ ਆਜ਼ਾਦੀ, ਸਮਾਨਤਾ ਅਤੇ ਭਰੱਪਣ ਲਈ ਖਤਰਾ ਹੈ। ਇਸ ਦ੍ਰਿਸ਼ਟੀ ਤੋਂ ਇਹ ਲੋਕਤੰਤਰ ਨਾਲ ਮੇਲ ਨਹੀਂ ਖਾਂਦਾ। ਹਿੰਦੂ ਰਾਜ ਨੂੰ ਹਰ ਕੀਮਤ 'ਤੇ ਰੋਕਿਆ ਜਾਣਾ ਚਾਹੀਦਾ।"[17]

ਸੋ ਸਾਰੀ ਵਿਚਾਰ-ਚਰਚਾ ਤੋ ਭਾਵ ਇਹ ਹੈ ਕਿ ਕੰਗਣਾ ਐਵੇਂ ਹੀ ਨਹੀਂ ਏਧਰਲੀਆਂ-ਉਧਰਲੀਆਂ ਮਾਰ ਰਹੀ ਬਲਕਿ ਇੱਕ ਵਿਚਾਰਧਾਰਾ ਵਿਸ਼ੇਸ਼ (ਜਿਹੜੀ ਸਾਵਰਕਰ ਨੇ ਹਿੰਦੂਆਂ ਅੱਗੇ ਰੱਖੀ) ਉਹ ਇਸੇ ਹਿੰਦੂਤਵੀ ਵਿਚਾਰਧਾਰਾ ਦਾ ਸੂਖਮ ਰੂਪ 'ਚ ਪ੍ਰਚਾਰ ਕਰ ਰਹੀ ਹੈ। ਇਸ ਤੋਂ ਸੁਚੇਤ ਰਹਿਣਾ ਚਾਹੀਦਾ ਹੈ।

**ਨੋਟ**: ਹਿੰਦੂਵਾਦੀ ਤੋਂ ਸਾਡਾ ਭਾਵ ਹੈ ਕਿ ਹਿੰਦੂ ਧਰਮ ਨੂੰ ਮੰਨਣ ਵਾਲੇ ਭਾਵ ਇਸ ਵਿੱਚ ਧਾਰਮਿਕ ਅਕੀਦਾ ਸ਼ਾਮਲ ਹੁੰਦਾ ਹੈ। ਪਰ ਜਦੋਂ ਅਸੀਂ ਹਿੰਦੂਤਵੀ,ਹਿੰਦੂਤਵ ਜਾਂ ਹਿੰਦੂਤਵਵਾਦੀ ਕਹਿੰਦੇ ਹਾਂ ਤਾਂ ਇਸਤੋਂ ਭਾਵ ਇਹ ਹੁੰਦਾ ਹੈ ਕਿ ਹਿੰਦੂ ਧਰਮ ਦੇ ਭਗਵੇਂ ਚੋਲੇ ਨੂੰ ਵਰਤਦਿਆਂ ਸਿਆਸਤ ਕਰਨ ਵਾਲੇ। ਨਿਰੋਲ ਤੇ ਨਿਰੋਲ ਹਿੰਦੂ ਫਿਰਕਾਪ੍ਰਸਤੀ ਦੇ ਆਧਾਰ 'ਤੇ ਸਿਆਸਤ ਕਰਨ ਵਾਲੇ ਅਤੇ ਦੂਸਰੀ ਆਬਾਦੀ ਨੂੰ ਘ੍ਰਿਣਾ ਕਰਨ ਵਾਲੇ।


**ਹਵਾਲੇ**: 1. ਸਫਾ 23, 2. ਸਫਾ 23 , 3. ਸਫਾ 22, **4.** ਸਫਾ 25, 5. ਸਫਾ 77, 6. **ਸਫਾ 75 ਤੋਂ 78** , 7. ਤੇ 8. ਸਫਾ 92, 9. ਸਫਾ 93, 10. ਸਫਾ 95, 11. ਸਫਾ 48, 13 ਸਫਾ 131,14. ਸਫਾ 134,15. ਸਫਾ 99,16. ਸਫਾ 132, 17. ਸਫਾ 134 **ਕਿਤਾਬ : 'ਸਾਵਰਕਰ: ਝੂਠ ਅਤੇ ਸੱਚ' ਲੇਖਕ ਸ਼ਮਸ਼ੁਲ ਇਸਲਾਮ** (**ਪੰਜਾਬੀ ਅਨੁਵਾਦ ਬਲਬੀਰ ਲੌਂਗੋਵਾਲ**), ਪੰਜ ਆਬ ਪ੍ਰਕਾਸ਼ਨ

12. ਸੈਕਿੰਡ ਅਡੀਸ਼ਨ ਅੰਗਰੇਜ਼ੀ ਕਿਤਾਬ **'ਫਾਸ਼ਿਜ਼ਮ ਆਫ ਸੰਘ ਪਰਿਵਾਰ' ਲੇਖਕ ਰਾਮ ਪੁਨਿਆਨੀ** ਸਫਾ 46



**98769-53561**


## ਨਵੇਂ ਸ਼ੁਰੂ ਕੀਤੇ ਜਾ ਰਹੇ ਕਾਲਮ ਸੰਬੰਧੀ

ਪਿਆਰੇ ਵਿਦਿਆਰਥੀਓ/ਨੌਜਵਾਨੋਂ!

ਵਿਦਿਆਰਥੀਆਂ/ਨੌਜਵਾਨਾਂ ਦੇ ਵਿਚਾਰਾਂ ਨੂੰ ਜਾਨਣ ਲਈ ਨਵੇਂ ਸ਼ੁਰੂ ਕੀਤੇ ਜਾ ਰਹੇ ਕਾਲਮ ਲਈ ਵਿਸ਼ਾ ਹੈ-

**"ਤੁਹਾਨੂੰ ਪੜਦਿਆਂ ਕਿਹੜੀ ਕਿਤਾਬ ਪਸੰਦ ਆਈ ਹੈ ਅਤੇ ਕਿਉਂ ?"**

✶ ਆਪਣੇ ਵਿਚਾਰ ਲਿਖਕੇ ਜਾਂ ਟਾਈਪ ਕਰਕੇ ਡਾਕ ਰਾਹੀਂ ਜਾਂ e-mail ਰਾਹੀਂ ਭੇਜੇ ਜਾਣ।

✶ ਇਹ ਵਿਸ਼ੇ 'ਤੇ ਕੇਂਦਰਿਤ ਹੋਣੇ ਚਾਹੀਦੇ ਹਨ ਅਤੇ ਵੱਧ ਤੋਂ ਵੱਧ 100 ਸ਼ਬਦਾਂ ਵਿੱਚ ਹੋਣ। ਨਾਲ ਆਪਣੀ ਪਾਸਪੋਰਟ ਸਾਈਜ ਫੋਟੋ ਵੀ ਭੇਜੋ।

**ਡਾਕ ਪਤਾ -** ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ
ਬਰਨਾਲਾ

**email : balbirlongowal1966@gmail.com**

**ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ**

**ਪ੍ਰੀਖਿਆ ਦੀਆਂ ਨਵੀਆਂ ਤੈਅ ਮਿਤੀਆਂ**

9 ਜਨਵਰੀ 2022 ਦਿਨ ਐਤਵਾਰ

10 ਜਨਵਰੀ 2022 ਦਿਨ ਸੋਮਵਾਰ

## ਖਬਰ ਹੈ ਕਿ...

### ਨਾਸਤਿਕਾਂ ਨੂੰ ਭਗਵਾਨ ਦੀ ਹੋਂਦ ਨਕਾਰਣ ਦਾ ਹੱਕ

ਮਦਰਾਸ ਹਾਈਕੋਰਟ ਦੇ ਇੱਕ ਬੈਂਚ ਨੇ ਉਸ ਸ਼ਿਲਾਲੇਖ ਨੂੰ ਹਟਵਾਉਣ ਤੋਂ ਜਵਾਬ ਦੇ ਦਿੱਤਾ ਜਿਸ 'ਤੇ ਲਿਖਿਆ ਹੈ ਕਿ ਕੋਈ ਭਗਵਾਨ ਨਹੀਂ ਹੈ। ਇਹ ਪੱਥਰ ਤਿਰੂਚੀ ਵਿੱਚ ਸਮਾਜ ਸੁਧਾਰਕ ਪੇਰੀਅਰ ਦੇ ਬੁੱਤ ਕੋਲ ਸਥਿਤ ਹੈ। ਕੋਰਟ ਨੇ ਉਸ ਪਟੀਸ਼ਨ ਨੂੰ ਖਾਰਜ ਕਰ ਦਿੱਤਾ ਜਿਸ ਵਿੱਚ ਰਾਜ ਦੇ ਮੁੱਖ ਸਕੱਤਰ ਨੂੰ ਹੁਕਮ ਦੇ ਕੇ ਪੇਰੀਅਰ ਦੇ ਬੁੱਤ ਹੇਠ ਲਿਖੇ ਇਹਨਾਂ ਸ਼ਬਦਾਂ ਨੂੰ ਹਟਾਉਣ ਦੀ ਬੇਨਤੀ ਕੀਤੀ ਗਈ ਸੀ। ਹਾਈਕੋਰਟ ਨੇ ਸਾਫ ਕਿਹਾ ਕਿ ਨਾਸਤਿਕਾਂ ਨੂੰ ਵੀ ਆਪਣੇ ਵਿਚਾਰ ਰੱਖਣ ਦਾ ਹੱਕ ਹੈ। ਉਸ ਨੇ ਕਿਹਾ ਕਿ ਪੇਰੀਅਰ ਨੇ ਜੋ ਕਿਹਾ, ਉਸ ਵਿੱਚ ਵਿਸ਼ਵਾਸ਼ ਕੀਤਾ ਅਤੇ ਫਿਰ ਸ਼ਿਲਾਲੇਖ 'ਤੇ ਆਪਣੇ ਵਿਚਾਰ ਰੱਖਣਾ ਕਿਵੇਂ ਗਲਤ ਹੋਇਆ।

(ਪੱਤਰਿਕਾ 'ਨਿਊਜ਼ ਨੈਟਵਰਕ')

### ਫਰਾਂਸ ਦੇ ਕੈਥੋਲਿਕ ਚਰਚਾਂ ਵਿੱਚ ਪਿਛਲੇ 70 ਸਾਲਾਂ ਵਿੱਚ 3,30000 ਬੱਚੇ ਯੌਨ ਸ਼ੋਸ਼ਣ ਦਾ ਹੋਏ ਸਿਕਾਰ

ਇਸ ਰਿਪੋਰਟ ਨੂੰ ਜਾਰੀ ਕਰਨ ਵਾਲੇ ਕਮਿਸ਼ਨ ਦੇ ਮੁਖੀ ਜੀਨ ਮਾਰਕ ਸਾਵੇ ਨੇ ਕਿਹਾ ਕਿ ਇਹ ਰਿਪੋਰਟ ਵਿਗਿਆਨਕ ਖੋਜ 'ਤੇ ਅਧਾਰਿਤ ਹੈ, ਅਤੇ ਢਾਈ ਸਾਲ ਦੀ ਸਖਤ ਮਿਹਨਤ ਬਾਅਦ ਤਿਆਰ ਕੀਤੀ ਗਈ ਹੈ। ਇਸ ਯੌਨ-ਹਿੰਸਾ ਦਾ ਸ਼ਿਕਾਰ ਹੋਣ ਵਾਲੇ 60 ਫੀਸਦੀ ਮਰਦਾਂ ਅਤੇ ਔਰਤਾਂ ਦਾ ਕਹਿਣਾ ਹੈ ਕਿ ਉਹਨਾਂ ਨੂੰ ਆਪਣੇ ਯੌਨ-ਸ਼ੋਸ਼ਣ ਕਾਰਣ ਬਹੁਤ ਪ੍ਰੇਸ਼ਾਨੀਆਂ ਦਾ ਸਾਹਮਣਾ ਕਰਨਾ ਪਿਆ ਹੈ। 2500 ਪੰਨਿਆਂ ਦੀ ਇਸ ਰਿਪੋਰਟ ਨੂੰ ਇੱਕ ਸੁਤੰਤਰ ਕਮਿਸ਼ਨ ਨੇ ਤਿਆਰ ਕੀਤਾ ਹੈ। ਜਾਂਚ ਦੀ ਸ਼ੁਰੂਆਤ ਸਮੇਂ ਇੱਕ ਹਾਟਲਾਈਨ ਲਾਂਚ ਕੀਤੀ ਗਈ ਸੀ। ਇਸ ਹਾਟਲਾਈਨ 'ਤੇ 6500 ਲੋਕਾਂ ਦੀ ਕਾਲ ਆਈ , ਜੋ ਜਾਂ ਤਾਂ ਆਪ ਪੀੜਤ ਸਨ, ਜਾਂ ਕਿਸੇ ਅਜਿਹੇ ਵਿਅਕਤੀ ਨੂੰ ਜਾਣਦੇ ਸੀ ਜੋ ਪੀੜਤ ਸੀ। ਵੈੱਬਸਾਈਟ - dailyhunt

### ਕਾਲੇ ਜਾਦੂ ਦੇ ਸ਼ੱਕ ਵਿੱਚ ਗੁਆਂਢੀਆਂ ਨੇ ਔਰਤ ਨੂੰ ਕੁੱਟਿਆ ਮਾਰਿਆ ਅਤੇ ਨੰਗੀ ਕਰਕੇ ਘੁੰਮਾਇਆ

ਮੱਧ ਪ੍ਰਦੇਸ਼ ਦੇ ਜ਼ਿਲੇ ਧਾਰ ਵਿੱਚ ਇਹ ਗੈਰ ਮਨੁੱਖੀ ਵਹਿਸ਼ੀਪੁਣੇ ਦੀ ਤਸਵੀਰ ਸਾਹਮਣੇ ਆਈ ਹੈ। ਜ਼ਿਲ੍ਹੇ ਦੇ ਮਨਾਵਰ ਥਾਣੇ ਦੀ ਸਿੰਘਾਣਾ ਚੌਂਕੀ ਅਧੀਨ ਮਾਂਡਵੀ ਪਿੰਡ ਵਿੱਚ ਇਕ ਔਰਤ ਨਾਲ ਇਹ ਸਭ ਕੁੱਝ ਕੀਤਾ ਗਿਆ। ਨੰਗੀ ਔਰਤ ਰਹਿਮ ਦੀ ਭੀਖ ਮੰਗਦੀ ਰਹੀ ਪਰ ਕਿਸੇ ਨੇ ਉਸਦੀ ਨਹੀਂ ਸੁਣੀ। ਦੋਸ਼ੀਆਂ ਨੇ ਇਹ ਇਸ ਲਈ ਕੀਤਾ ਕਿ ਇਸ ਔਰਤ ਦੀ ਨਜ਼ਰ ਖਰਾਬ ਹੈ ਅਤੇ ਉਹ ਕਾਲਾ ਜਾਦੂ ਕਰਦੀ ਹੈ। ਇਸ ਅੰਧਵਿਸ਼ਵਾਸ ਦੇ ਕਾਰਣ ਦੋਸ਼ੀ ਪਹਿਲਾਂ ਉਸ ਦੇ ਘਰ ਵੜੇ, ਔਰਤ ਨੂੰ ਖੂਬ ਗਾਲਾਂ ਕੱਢੀਆਂ , ਅਤੇ ਫਿਰ ਵਾਲਾਂ ਤੋਂ ਫੜ ਕੇ ਬਾਹਰ ਖਿੱਚ ਲਿਆਏ ਅਤੇ ਲੱਤਾਂ-ਮੁੱਕਿਆਂ ਨਾਲ ਉਸ ਦੀ ਕੁੱਟਮਾਰ ਕੀਤੀ । ਫਿਰ ਇਸ ਔਰਤ ਦੇ ਸਰੀਰ ਤੋਂ ਸਾਰੇ ਕੱਪੜੇ ਉਤਾਰ ਕੇ ਇਨਸਾਨੀਅਤ ਦੀਆਂ ਸਾਰੀਆਂ ਹੱਦਾਂ ਪਾਰ ਕਰ ਦਿੱਤੀਆਂ। ਉਸ ਔਰਤ ਨੂੰ ਪਿੰਡ ਦੀਆਂ ਗਲੀਆਂ ਵਿੱਚ ਘੁੰਮਾਇਆ ਗਿਆ। ਧਾਰ ਦੇ ਐਸ. ਪੀ ਨੇ ਦੱਸਿਆ ਕਿ ਪੁਲਿਸ ਨੇ ਕੇਸ ਦਰਜ ਕਰਕੇ ਤਿੰਨ ਦੋਸ਼ੀਆਂ ਨੂੰ ਗਿਫਤਾਰ ਕਰ ਲਿਆ ਹੈ ਅਤੇ ਅੱਗੇ ਦੀ ਜਾਂਚ ਜਾਰੀ ਹੈ।

ਪਹਿਲੀ ਖਬਰ ਜਿੱਥੋਂ ਸਾਨੂੰ ਹੌਂਸਲਾ ਦਿੰਦੀ ਹੈ ਕਿ ਅਸੀਂ ਵੀ ਆਪਣੇ ਵਿਗਿਆਨਕ ਵਿਚਾਰ ਰੱਖਣ, ਪ੍ਰਗਟਾਉਣ ਦਾ ਕਾਨੂੰਨੀ ਪੂਰਾ ਹੱਕ ਰੱਖਦੇ ਹਾਂ, ਉੱਥੇ ਦੂਜੀਆਂ ਖਬਰਾਂ 'ਚ ਪੇਸ਼ ਧਾਰਮਿਕ ਸਥਾਨਾਂ 'ਚ ਆਸਥਾ ਦੀ ਆੜ 'ਚ ਧਰਮ ਦੇ 'ਪੋਪਾਂ' ਵੱਲੋਂ ਕੀਤਾ ਜਾਂਦਾ ਆਰਥਿਕ, ਸਰੀਰਕ ਸ਼ੋਸ਼ਣ ਅਤੇ ਅੰਧਵਿਸ਼ਵਾਸ 'ਚ ਗ੍ਰਸੇ ਲੋਕਾਂ ਦੇ ਦਿਮਾਗ ਦੇ ਬੰਦ ਬੂਹੇ ਵੀ ਸਾਡੇ ਸੋਚਣ ਦਾ ਸਵਾਲ ਬਣਦੇ ਹਨ।

### ਸੁੱਖ ਪੂਰੀ ਕਰਨ ਆਇਆ ਇੱਕ ਇੰਜਨੀਅਰ ਯਮੁਨਾ 'ਚ ਵਹਿ ਗਿਆ

ਕੈਨੇਡਾ ਜਾਣ ਤੋਂ ਪਹਿਲਾਂ ਪਰਿਵਾਰ ਦੀ ਸੁੱਖ ਪੂਰੀ ਕਰਨ ਆਇਆ ਇੱਕ ਇੰਜਨੀਅਰ ਯਮੁਨਾ ਦੇ ਮਿਮਾਰਪੁਰ ਘਾਟ 'ਤੇ ਪੈਰ ਫਿਸਲਣ ਨਾਲ ਤੇਜ਼ ਵਹਾਅ ਚ ਡੁੱਬ ਗਿਆ ।

**ਘਟਨਾ ਦੁਖਾਂਤਕ ਹੈ, ਪਰ ਇਕ ਇੰਜਨੀਅਰ ਹੋ ਕੇ ਅੰਧ ਵਿਸ਼ਵਾਸ ਚ ਗ੍ਰਸਿਆ ਹੋਣਾ ਵੀ ਇੱਕ ਸਵਾਲ ਹੈ।**

**(ਨਿਊਜ ਏਜੰਸੀ)**

### ਪੁਜਾਰੀ ਨੂੰ ਉਮਰ ਕੈਦ

ਕੋਚੀ ਵਿਖੇ ਇੱਕ ਪੁਜਾਰੀ ਨੇ ਇੱਕ ਬੇਸਹਾਰਾ ਔਰਤ ਅਤੇ ਉਸ ਦੇ ਤਿੰਨ ਬੱਚਿਆਂ ਨੂੰ ਆਪਣੇ ਕੋਲ ਸਹਾਰਾ ਦੇਣ ਦੇ ਢੋਂਗ ਅਧੀਨ ਉਸ ਔਰਤ ਦੀ ਵੱਡੀ ਬੇਟੀ ਦਾ ਲਗਾਤਾਰ ਇੱਕ ਸਾਲ ਯੌਨ-ਸ਼ੋਸ਼ਣ ਕੀਤਾ। ਮਧੂ ਨਾਂ ਦੇ ਇਸ ਪੁਜਾਰੀ ਨੂੰ ਪੋਕਸੋ ਅਦਾਲਤ ਨੇ ਦੋਸ਼ੀ ਕਰਾਰ ਦਿੱਤਾ ਹੈ ਅਤੇ ਉਮਰ ਕੈਦ ਦੀ ਸਜ਼ਾ ਕੀਤੀ ਹੈ। ਵੈੱਬਸਾਈਟ - dailyhunt

# ਡਾਰਵਿਨ ਦਾ ਜੀਵ ਵਿਕਾਸ ਸਿਧਾਂਤ

ਡਾ. ਅੰਮ੍ਰਿਤ

**ਸੰਖੇਪ ਜੀਵਨ ਵੇਰਵਾ**

ਚਾਰਲਸ ਡਾਰਵਿਨ ਦਾ ਜਨਮ 12 ਫਰਵਰੀ 1809 ਨੂੰ ਇੰਗਲੈਂਡ ਦੇ ਸ਼ਹਿਰ ਸਰਿਊਸਬਰੀ ਵਿੱਚ ਹੋਇਆ। ਉਸ ਦਾ ਪਿਤਾ ਪੇਸ਼ੇ ਵਜੋਂ ਡਾਕਟਰ ਸੀ। ਅਤੇ ਦਾਦਾ ਇਰਾਸਮਸ ਡਾਰਵਿਨ ਇੱਕ ਪ੍ਰਕਿਰਤੀ ਫਿਲਾਸਫਰ, ਡਾਕਟਰ ਤੇ ਕਵੀ ਸੀ। ਪਿਤਾ ਦੀ ਇੱਛਾ ਸੀ ਕਿ ਡਾਰਵਿਨ ਡਾਕਟਰ ਬਣੇ ਪਰ ਉਸ ਦੀ ਰੁਚੀ ਪ੍ਰਕਿਰਤੀ ਵਿਗਿਆਨ ਵੱਲ ਸੀ। 1828 ਵਿੱਚ ਪਿਤਾ ਨੇ ਡਾਰਵਿਨ ਨੂੰ ਪਾਦਰੀ ਬਣਾਉਣ ਲਈ ਕਰਾਈਸਟ ਕਾਲਜ, ਕੈਂਬਰਿਜ ਵਿੱਚ ਦਾਖਲ ਕਰਵਾ ਦਿੱਤਾ । ਇੱਥੇ ਉਸ ਦਾ ਮੇਲ ਬਨਸਪਤੀ ਵਿਗਿਆਨ (Botany) ਦੇ ਪ੍ਰੋਫੈਸਰ ਸਟੀਵਨ ਹੈਂਸਲੋਅ ਨਾਲ ਹੋਇਆ ਅਤੇ ਉਹ ਉਸ ਨਾਲ ਕੰਮ ਕਰਨ ਲੱਗਿਆ। ਡਾਰਵਿਨ ਪਹਿਲਾਂ ਹੀ ਲਮਾਰਕ ਦੇ ਜੀਵ ਵਿਕਾਸ ਸਬੰਧੀ ਵਿਚਾਰਾਂ ਨੂੰ ਪੜ੍ਹ ਚੁੱਕਿਆ ਸੀ ਅਤੇ ਹੁਣ ਉਸ ਦੀ ਰੁਚੀ ਹੋਰ ਵੀ ਵਧ ਗਈ। ਇਸੇ ਦੌਰਾਨ ਉਹ ਕੁਦਰਤ ਦਾ ਧਿਆਨ ਨਾਲ ਨਿਰੀਖਣ ਕਰਨ ਲੱਗ ਪਿਆ ਅਤੇ ਕੀੜੇ-ਮਕੌੜੇ ਤੇ ਪੌਦਿਆਂ ਨੂੰ ਇੱਕਠੇ ਕਰਨ ਲੱਗ ਪਿਆ। 1831 ਵਿੱਚ ਉਸ ਦੀ ਪੜ੍ਹਾਈ ਪੂਰੀ ਹੋ ਗਈ।

ਇੰਗਲੈਂਡ ਵਿੱਚ ਵੱਖ-ਵੱਖ ਥਾਵਾਂ 'ਤੇ ਕੁਦਰਤ ਦਾ ਨਿਰੀਖਣ ਕਰਨ ਲਈ ਘੁੰਮਦੇ-ਘੁੰਮਦੇ, ਉਸ ਦੇ ਪ੍ਰੋਫੈਸਰ ਹੈਂਸਲੋਅ ਨੇ ਉਸ ਦੀ ਸਿਫਾਰਸ਼ ਇੱਕ ਸਰਵੇ ਕਰਨ ਜਾ ਰਹੇ ਜਹਾਜ਼ 'ਤੇ ਬਤੌਰ ਪ੍ਰਕਿਰਤੀ ਵਿਗਿਆਨੀ ਕਰ ਦਿੱਤੀ। ਡਾਰਵਿਨ ਦੇ ਪਿਤਾ ਨੇ ਮਨ੍ਹਾਂ ਕਰ ਦਿੱਤਾ , ਪਰ ਆਖਰ ਡਾਰਵਿਨ ਨੇ ਕਿਵੇਂ ਨਾ ਕਿਵੇਂ ਆਪਣੀ ਯਾਤਰਾ ਦਾ ਖਰਚ ਚੁੱਕਣ ਲਈ ਆਪਣੇ ਪਿਤਾ ਨੂੰ ਮਨਾ ਲਿਆ ਅਤੇ 27 ਦਸੰਬਰ, 1831 ਨੂੰ ਡਾਰਵਿਨ ਐੱਚ. ਐੱਮ. ਐੱਸ. ਬੀਗਲ ਨਾਲ ਜ਼ਹਾਜ 'ਤੇ ਸਫਰ ਲਈ ਨਿਕਲ ਪਿਆ। ਇਸ ਸਫ਼ਰ ਨੇ ਜੀਵ ਵਿਗਿਆਨ ਦੇ ਖੇਤਰ ਵਿੱਚ ਇਨਕਲਾਬ ਲਿਆਂਦਾ ਅਤੇ ਧਰਤੀ 'ਤੇ ਪਸਰੇ ਜੀਵਾਂ ਤੇ ਪੌਦਿਆਂ ਦੀ ਉਤਪਤੀ ਤੇ ਵੰਨ-ਸੁਵੰਨਤਾ ਬਾਰੇ ਮਨੁੱਖਤਾ ਦੀਆਂ ਸਦੀਆਂ ਪੁਰਾਣੀਆਂ ਧਾਰਨਾਵਾਂ ਨੂੰ ਸਦਾ ਲਈ ਬਦਲ ਦਿੱਤਾ।

ਆਪਣੇ ਸਮੁੰਦਰੀ ਸਫ਼ਰ ਦੌਰਾਨ ਡਾਰਵਿਨ ਨੇ ਜਾਣਕਾਰੀਆਂ ਦਾ ਇੱਕ ਵੱਡਾ ਭੰਡਾਰ ਇੱਕਠਾ ਕਰ ਲਿਆ ਅਤੇ ਅਕਤੂਬਰ 1836 ਵਿੱਚ ਇੰਗਲੈਂਡ ਵਾਪਿਸ ਆਉਣ 'ਤੇ ਅਧਿਐਨ ਵਿੱਚ ਜੁਟ ਗਿਆ। ਉਸ ਦੁਆਰਾ ਧਰਤੀ ਦੀ ਬਣਤਰ ਸਬੰਧੀ ਲਿਖੇ ਗਏ ਲੇਖਾਂ ਕਾਰਨ, ਉਹ ਆਪਣੀ ਯਾਤਰਾ ਤੋਂ ਪਰਤਣ ਤੋਂ ਪਹਿਲਾਂ ਹੀ ਕਾਫੀ ਮਸ਼ਹੂਰ ਹੋ ਚੁੱਕਿਆ ਸੀ। ਵਾਪਸੀ 'ਤੇ ਉਸ ਦੇ ਸਬੰਧ ਉਸ ਸਮੇਂ ਦੇ ਕਈ ਵੱਡੇ-ਵੱਡੇ ਵਿਗਿਆਨੀਆਂ ਨਾਲ ਬਣ ਗਏ ਅਤੇ ਉਹ ਕਈ ਸਾਇੰਸ ਸੁਸਾਇਟੀਆਂ ਦਾ ਮੈਂਬਰ ਚੁਣਿਆ ਗਿਆ। ਆਪਣੇ ਸਫ਼ਰਨਾਮੇ ਬਾਰੇ ਕਿਤਾਬ ਲਿਖਣ ਵੇਲੇ ਬਹੁਤ ਜਿਆਦਾ ਮਿਹਨਤ ਕਰਨ ਦੇ ਨਤੀਜੇ ਵਜੋਂ 1838 ਵਿੱਚ ਉਹ ਬਿਮਾਰ ਪੈ ਗਿਆ ਅਤੇ ਡਾਕਟਰਾਂ ਦੇ ਕਹਿਣ 'ਤੇ ਉਸ ਨੂੰ ਲੰਡਨ ਤੋਂ ਵਾਪਸ ਆਪਣੇ ਪਿਤਰੀ ਘਰ ਜਾਣਾ ਪਿਆ। ਪਰ ਇੱਥੇ ਵੀ ਉਸ ਦੀ ਖੋਜੀ ਰੁਚੀ ਬਰਕਰਾਰ ਰਹੀ। ਉਹ ਆਪਣਾ ਜਿਆਦਾ ਸਮਾਂ ਦਧਾਰੂ ਪਸ਼ੂਆਂ ਨੂੰ ਪਾਲਣ ਵਾਲੇ ਕਿਸਾਨਾਂ ਨਾਲ ਗੱਲਾਂ ਕਰਦੇ ਹੋਏ ਅਤੇ ਉਹਨਾਂ ਦੁਆਰਾ ਪਸ਼ੂਆਂ ਦੀ ਨਸਲ ਸੁਧਾਰ ਦੇ ਕੰਮਾਂ ਦਾ ਨਿਰੀਖਣ ਕਰਦੇ ਹੋਏ ਲੰਘਾਉਂਦਾ ਸੀ। ਦਿਲ ਦੀ ਧੜਕਣ ਵਧਣ ਅਤੇ ਮਿਹਦੇ ਦੀਆਂ ਦਰਦਾਂ ਦੀ ਇਹ ਬਿਮਾਰੀ ਇਸ ਤੋਂ ਬਾਅਦ ਡਾਰਵਿਨ ਦਾ ਉਮਰ ਭਰ ਪਿੱਛਾ ਕਰਦੀ ਰਹੀ।



ਆਪਣੇ ਅਧਿਐਨ ਦੇ ਆਰੰਭਿਕ ਸਾਲਾਂ ਵਿੱਚ ਹੀ , ਡਾਰਵਿਨ ਜੀਵ ਵਿਕਾਸ ਸਬੰਧੀ ਆਪਣੀਆਂ ਦੋ ਮੱਹਤਵਪੂਰਨ ਧਾਰਨਾਵਾਂ ਦਾ ਵਿਕਾਸ ਕਰ ਚੁੱਕਾ ਸੀ। ਇਹ ਦੋ ਧਾਰਨਾਵਾਂ- ਕੁਦਰਤੀ ਚੋਣ (Natural Selection) ਅਤੇ ਯੋਗਤਮ ਦਾ ਬਚਾਅ (Survival Of the fittest) ਸਨ। ਡਾਰਵਿਨ ਦੀਆਂ ਧਾਰਨਾਵਾਂ ਨੇ ਇਹ ਪੱਕੇ ਤੌਰ 'ਤੇ ਸਿੱਧ ਕਰ ਦਿੱਤਾ ਸੀ ਕਿ ਇਹ ਕੁਦਰਤ ਪਲ ਪਲ ਬਦਲਦੀ ਹੈ, ਇਹ ਆਪਣੇ ਆਰੰਭ ਤੋਂ ਇਕਸਾਰ ਨਹੀਂ ਰਹੀ। ਜਿਵੇਂ ਕਿ ਉਸ ਸਮੇਂ ਦੀਆਂ ਧਾਰਮਿਕ ਸਿੱਖਿਆਵਾਂ ਵਿੱਚ ਪ੍ਰਚਾਰਿਆ ਜਾਂਦਾ ਸੀ। ਡਾਰਵਿਨ ਨੂੰ ਪਤਾ ਸੀ ਕਿ ਉਸ ਦੀਆਂ ਖੋਜ਼ਾਂ ਦਾ ਸਮਾਜ ਵਿੱਚ ਕਠਮੁੱਲਿਆਂ ਵੱਲੋਂ ਭਿਅੰਕਰ ਵਿਰੋਧ ਕੀਤਾ ਜਾਵੇਗਾ। ਕੁੱਝ ਇਸ ਡਰ ਕਰਕੇ ਅਤੇ ਕੁੱਝ ਆਪਣੀਆਂ ਖੋਜ਼ਾਂ ਨੂੰ ਹੋਰ ਪੱਕੇ ਪੈਰੀ ਕਰਨ ਲਈ ਕੁਦਰਤ 'ਚੋਂ ਸਬੂਤ ਇੱਕਠੇ ਕਰਨ ਅਤੇ ਅਧਿਐਨ

ਕਰਨ ਕਾਰਣ ਡਾਰਵਿਨ 1859 ਤੱਕ ਆਪਣੀ ਯੁੱਗ ਪਲਟਾਊ ਖੋਜ ਨੂੰ ਪ੍ਰਕਾਸ਼ਿਤ ਨਾ ਕਰ ਸਕਿਆ।

1856 ਦੇ ਸ਼ੁਰੂਆਤੀ ਦਿਨਾਂ ਵਿੱਚ ਚਾਰਲਸ ਡਾਰਵਿਨ ਦੇ ਦੋਸਤ ਚਾਰਲਸ ਲਿਲ ਨੂੰ ਇੱਕ ਹੋਰ ਵਿਗਿਆਨੀ ਅਲਫਰੈਡ ਵਾਲੈੱਸ ਦਾ ਪੱਤਰ ਮਿਲਿਆ ਜਿਸ ਵਿੱਚ ਵਾਲੈੱਸ ਨੇ ਡਾਰਵਿਨ ਦੀਆਂ ਧਾਰਨਾਵਾਂ ਨਾਲ ਮੇਲ ਖਾਂਦੀਆਂ ਗੱਲਾਂ ਕਹੀਆਂ। ਇਸ ’ਤੇ ਲਿਲ ਨੇ ਡਾਰਵਿਨ ਨੂੰ ਆਪਣੀਆਂ ਖੋਜਾਂ ਨੂੰ ਛਪਾਉਣ ਲਈ ਕਿਹਾ ਅਤੇ ਉਸ ਦੇ ਕਹਿਣ ’ਤੇ ਡਾਰਵਿਨ ਨੇ ਜੀਵਾਂ ਦੀਆਂ ਪ੍ਰਜਾਤੀਆਂ ਦੀ ਉਤਪਤੀ (Origin Of Species) ਸਬੰਧੀ ਇੱਕ ਖੋਜ ਪੱਤਰ ਲਿਖਿਆ। ਜੂਨ, 1858 ਵਿੱਚ ਡਾਰਵਿਨ ਨੂੰ ਵਾਲੈੱਸ ਦਾ ਪੱਤਰ ਮਿਲਿਆ ਜਿਸ ਵਿੱਚ ਉਸ ਨੇ ਕੁਦਰਤੀ ਚੋਣ ਦੀ ਧਾਰਨਾ ਦੀ ਗੱਲ ਕੀਤੀ। 1859 ਵਿੱਚ 1 ਜੁਲਾਈ ਦੇ ਦਿਨ, ਡਾਰਵਿਨ ਅਤੇ ਵਾਲੈੱਸ ਨੇ ਇਕੱਠਿਆਂ ਹੀ ਆਪਣੀਆਂ ਖੋਜਾਂ ਬਾਰੇ ਖੋਜ ਪੱਤਰ ਪੜ੍ਹਣ ਦਾ ਨਿਰਣਾ ਕੀਤਾ, ਪਰ ਆਪਣੇ ਪੁੱਤਰ ਦੀ ਮੌਤ ਕਾਰਨ ਡਾਰਵਿਨ ਇਸ ਵਿੱਚ ਸ਼ਾਮਿਲ ਨਾ ਹੋ ਸਕਿਆ। ਆਖਰਕਾਰ ਨਵੰਬਰ ਵਿੱਚ ਡਾਰਵਿਨ ਦੀ ਪੁਸਤਕ ‘ਜੀਵਾਂ ਦੀ ਉਤਪਤੀ’ ਛਪ ਕੇ ਲੋਕਾਂ ਵਿੱਚ ਪਹੁੰਚ ਗਈ।

ਕਿਤਾਬ ਨੂੰ ਭਰਵਾਂ ਹੁੰਗਾਰਾ ਮਿਲਿਆ ਅਤੇ ਕੁੱਝ ਹੀ ਦਿਨਾਂ ਵਿੱਚ ਇਸ ਦੇ ਪਹਿਲੇ ਐਡੀਸ਼ਨ ਦੀਆਂ ਸਾਰੀਆਂ ਕਾਪੀਆਂ ਵਿਕ ਗਈਆਂ। ਵਿਗਿਆਨੀਆਂ ਵਿੱਚੋਂ ਬਹੁਤੇ ਡਾਰਵਿਨ ਦੀਆਂ ਖੋਜਾਂ ਨਾਲ ਸਹਿਮਤੀ ਪ੍ਰਗਟਾਉਣ ਲੱਗੇ, ਭਾਵੇਂ ਕੁੱਝ ਵਿਗਿਆਨੀਆਂ ਨੇ ਡਾਰਵਿਨ ਦੀਆਂ ਧਾਰਨਾਵਾਂ ਦਾ ਤਕੜਾ ਵਿਰੋਧ ਵੀ ਕੀਤਾ । ਸਭ ਤੋਂ ਵੱਧ ਭਿਆਨਕ ਵਿਰੋਧ ਧਾਰਮਕ ਕਠਮੁੱਲਿਆਂ ਅਤੇ ਕੱਟੜਪੰਥੀਆਂ ਨੇ ਕੀਤਾ ਅਤੇ ਡਾਰਵਿਨ ਦੇ ਭੱਦੇ ਕਾਰਟੂਨ ਬਣਾ ਕੇ ਵੰਡੇ ਗਏ। ਜਦੋਂ ਡਾਰਵਿਨ ਨੇ ਇਹ ਖੁਲਾਸਾ ਕੀਤਾ ਕਿ ਮਨੁੱਖ ਦਾ ਵਿਕਾਸ ਬਾਂਦਰਾਂ ਦਾ ਇੱਕ ਨਸਲ ‘ਏਪ’ (Ape) ਤੋਂ ਹੋਇਆ ਹੈ ਤਾਂ ਤਰਥੱਲੀ ਮੱਚ ਗਈ। ਡਾਰਵਿਨ ਦਾ ਚਿਹਰਾ ਬਾਂਦਰ ਦੇ ਧੜ ਉੱਪਰ ਲਾ ਕੇ ਉਸ ਦੀ ਖਿੱਲੀ ਉਡਾਈ ਗਈ। ਪਰ ਉਸ ਦੀਆਂ ਖੋਜਾਂ ਦੇ ਵਧਦੇ ਪ੍ਰਭਾਵ ਨੂੰ ਦੇਖਦੇ ਹੋਏ ਕੱਟੜਪੰਥੀ ਚਰਚ ਨੇ ਉਸ ਦੀਆਂ ਖੋਜਾਂ ਨੂੰ ਆਪਣੇ ਧਾਰਮਿਕ ਲਬਾਦੇ ਵਿੱਚ ਫਿੱਟ ਕਰਨਾ ਸ਼ੁਰੂ ਕਰ ਦਿੱਤਾ।

ਆਪਣੇ ਖੋਜ ਕਾਰਜ ਜਾਰੀ ਰੱਖਦੇ ਹੋਏ, ਡਾਰਵਿਨ ਨੇ ਇਸ ਤੋਂ ਬਾਅਦ ‘ਮਨੁੱਖ ਦੀ ਉਤਪਤੀ’ ਅਤੇ ਹੋਰ ਕਈ ਕਿਤਾਬਾਂ ਲਿਖੀਆਂ। 19 ਅਪ੍ਰੈਲ,1882 ਦੇ ਦਿਨ 73 ਸਾਲ ਦੀ ਉਮਰ ਵਿੱਚ ਇਸ ਮਹਾਨ ਵਿਗਿਆਨੀ ਦੀ ਮੌਤ ਹੋ ਗਈ ਅਤੇ ਉਹ ਪਿੱਛੇ ਛੱਡ ਗਿਆ—ਮਨੁੱਖਤਾ ਨੂੰ ਆਪਣੀਆਂ ਬੇਮਿਸਾਲ ਦੇਣਾਂ।

**ਖੋਜਾਂ**

ਆਪਣੇ ਪਿਤਰੀ ਘਰ ਵਿੱਚ ਰਹਿਣ ਸਮੇਂ ਡਾਰਵਿਨ ਨੇ ਦੇਖਿਆ ਕਿ ਕਿਸਾਨ ਵੱਧ ਦੁੱਧ ਦੇਣ ਵਾਲੇ ਪਸ਼ੂਆਂ ਨੂੰ ਚੋਣਵੇਂ ਤੌਰ ’ਤੇ ਪ੍ਰਜਣਨ ਕਰਵਾ ਕੇ ਵੱਧ ਦੁੱਧ ਦੇਣ ਵਾਲੇ ਪਸ਼ੂਆਂ ਦੀ ਗਿਣਤੀ ਵਧਾ ਲੈਂਦੇ ਹਨ। ਉਸ ਨੇ ਇਸ ਨੂੰ ਮਨਸੂਈ ਚੋਣ (Artificial Selection) ਦਾ ਨਾਂ ਦਿੱਤਾ ਪਰ ਉਸਨੇ ਇਸ ਤੋਂ ਅੱਗੇ ਸੋਚਦੇ ਹੋਏ ਆਪਣੇ ਕੋਲ ਉਪਲਭਧ ਹੋਰ ਜਾਣਕਾਰੀਆਂ ਦੇ ਆਧਾਰ ’ਤੇ ਇਹ ਸਿਧਾਂਤ ਖੋਜਿਆ ਕਿ ਕੁਦਰਤ ਵਿੱਚ ਵੀ ਇੱਕ ਤਰ੍ਹਾਂ ਦੀ ਕੁਦਰਤੀ ਚੋਣ ਦੀ ਪ੍ਰਕਿਰਿਆ ਚੱਲਦੀ ਹੈ।

ਇਸ ਨੂੰ ਇੱਕ ਸਰਲ ਉਦਾਹਰਣ ਨਾਲ ਸਮਝਿਆ ਜਾ ਸਕਦਾ ਹੈ। ਇੱਕ ਖਾਸ ਕਿਸਮ ਦਾ ਉੱਡਣ ਵਾਲਾ ਕੀੜਾ ਪੰਛੀਆਂ ਦੁਆਰਾ ਖਾਧਾ ਜਾਂਦਾ ਹੈ। ਇਸ ਕੀੜੇ ਦੀਆਂ ਦੋ ਕਿਸਮਾਂ ਹਨ— ਇੱਕ ਚਿੱਟੇ ਖੰਭਾਂ ਵਾਲਾ ਜੋ ਜ਼ਹਿਰੀਲਾ ਨਹੀ ਹੈ ਤੇ ਦੂਜਾ ਚਮਕੀਲੇ ਰੰਗਾਂ ਵਾਲਾ ਜ਼ਹਿਰੀਲਾ ਕੀੜਾ। ਹੌਲੀ-ਹੌਲੀ ਪੰਛੀ ਖੰਭਾਂ ਦੇ ਰੰਗ ਤੋਂ ਜ਼ਹਿਰੀਲੇ ਕੀੜੇ ਨੂੰ ਪਛਾਣਨ ਲੱਗਦੇ ਹਨ ਤੇ ਉਸ ਦਾ ਖਾਣਾ ਬੰਦ ਕਰ ਦਿੰਦੇ ਹਨ। ਸ਼ੁਰੂ ਵਿੱਚ ਚਮਕੀਲੇ ਕੀੜਿਆਂ ਦੀ ਗਿਣਤੀ ਘੱਟ ਸੀ, ਪਰ ਕੁੱਝ ਹੀ ਪੀੜ੍ਹੀਆਂ ਬਾਅਦ ਚਮਕੀਲੇ ਰੰਗ ਵਾਲੇ ਕੀੜਿਆਂ ਦੀ ਬਹੁਤਾਤ ਹੋ ਜਾਵੇਗੀ ਕਿਉਂਕਿ ਉਹਨਾਂ ਕੋਲ ਪ੍ਰਜਣਨ ਕਰਨ ਦਾ ਅਤੇ ਆਪਣੇ ਤੋਂ ਅੱਗੇ ਨਵੇਂ ਕੀੜੇ ਪੈਦਾ ਕਰਨ ਦਾ ਮੌਕਾ ਚਿੱਟੇ ਖੰਭ ਵਾਲੇ ਕੀੜਿਆਂ ਦੇ ਮੁਕਾਬਲੇ ਜ਼ਿਆਦਾ ਹੈ। ਇਸ ਤਰ੍ਹਾਂ ਚਮਕੀਲੇ ਖੰਭਾਂ ਵਾਲੇ ਕੀੜੇ ‘ਕੁਦਰਤੀ ਚੋਣ’ ਰਾਹੀਂ ਬਹੁਤਾਤ ਵਿੱਚ ਆ ਜਾਂਦੇ ਹਨ।

ਇਸ ਤਰ੍ਹਾਂ ਡਾਰਵਿਨ ਨੇ ਦੇਖਿਆ ਕਿ ਕੁਦਰਤ ਵਿੱਚ ਜੀਵ ਜੰਤੂ ਬਹੁਤ ਜ਼ਿਆਦਾ ਗਿਣਤੀ ਵਿੱਚ ਬੱਚੇ ਪੈਦਾ ਕਰਦੇ ਹਨ ਪਰ ਹਰੇਕ ਜੀਵ ਪ੍ਰਜਾਤੀ ਦੀ ਸੰਖਿਆ ਨੂੰ ਕੰਟਰੋਲ ਵਿੱਚ ਰੱਖਣ ਲਈ ਕਿਸੇ ਕਿਸਮ ਦਾ ਨਿਯਮ ਹੋਣਾ ਜ਼ਰੂਰੀ ਹੈ। ਇੱਥੋਂ ਉਸ ਨੇ ਆਪਣੇ ਦੂਜੇ , ਜੋ ਕਿ ਮੁੱਖ ਰੂਪ ਵਿੱਚ ਵਿਵਾਦ ਦਾ ਕਾਰਨ ਬਣਿਆ, ‘ਯੋਗਤਮ ਦਾ ਬਚਾਅ’ ਦੇ ਸਿਧਾਂਤ ਨੂੰ ਰੂਪ ਦਿੱਤਾ। ਉਸ ਅਨੁਸਾਰ ਵਾਤਾਵਰਣ ਦੇ ਹਾਲਾਤਾਂ ਮੁਤਾਬਿਕ ਸਭ ਤੋਂ ਯੋਗ ਜੀਵ ‘ਜਿਉਂਦੇ ਰਹਿਣ ਦੇ ਸੰਘਰਸ਼’ ਵਿੱਚ ਕਾਮਯਾਬ ਹੋ ਜਾਂਦੇ ਹਨ ਅਤੇ ਪ੍ਰਜਣਨ ਕਰ ਪਾਉਂਦੇ ਹਨ, ਬਾਕੀ ਮਰ ਜ਼ਾਦੇ ਹਨ। ਇਸ ਤਰ੍ਹਾਂ ਜਿਉਂਦੇ ਰਹਿਣ ਲਈ ਲਾਭਕਾਰੀ ਗੁਣ ਚੋਣਵੇਂ ਰੂਪ ਵਿੱਚ ਅਗਲੀਆਂ ਪੀੜ੍ਹੀਆਂ ਵਿੱਚ ਚਲੇ ਜਾਂਦੇ ਹਨ।

ਇਹਨਾਂ ਦੋਵਾਂ ਸਿਧਾਂਤਾਂ ਦੇ ਅਧਾਰ ’ਤੇ ਡਾਰਵਿਨ ਨੇ ਇਹ ਸਿੱਟਾ ਕੱਢਿਆ ਕਿ ਲਾਭਕਾਰੀ ਗੁਣ ਅਤੇ ਵਾਤਾਵਰਣ

ਅਨੁਸਾਰ ਢਲਣ ਲਈ ਜੀਵਾਂ ਵਿੱਚ ਆਏ ਬਦਲਾਅ, ਜੋ ਕਿ ਪੀੜ੍ਹੀ ਦਰ ਪੀੜ੍ਹੀ ਜੀਵਾਂ ਵਿੱਚ ਸੰਚਾਰਿਤ ਹੋ ਸਕਦੇ ਹੋਣ , ਇੱਕਠੇ ਹੁੰਦੇ ਰਹਿੰਦੇ ਹਨ ਅਤੇ ਸਮਾਂ ਪੈਣ 'ਤੇ ਇੱਕ ਬਿਲਕੁੱਲ ਹੀ ਨਵੀਂ ਪ੍ਰਜਾਤੀ ਦੇ ਹੋਂਦ ਵਿੱਚ ਆ ਜਾਣ ਦਾ ਕਾਰਨ ਬਣਦੇ ਹਨ।

ਡਾਰਵਿਨ ਦੇ ਸਿਧਾਂਤਾਂ ਦੀਆਂ ਆਪਣੀਆਂ ਕਮੀਆਂ ਵੀ ਹਨ, ਪਰ ਫਿਰ ਵੀ ਡਾਰਵਿਨ ਦੇ ਸਿਧਾਂਤ ਆਧੁਨਿਕ ਜੀਵ ਵਿਕਾਸ ਸਿਧਾਂਤ ਦਾ ਬੁਨਿਆਦੀ ਥੰਮ ਹਨ। ਉਸਦੇ ਦਿੱਤੇ ਸਿਧਾਂਤਾਂ ਤੋਂ ਬਿਨ੍ਹਾਂ ਅੱਜ ਵੀ ਕਿਸੇ ਜੀਵ ਵਿਕਾਸ ਸਿਧਾਂਤ ਦੀ ਕਲਪਨਾ ਸੰਭਵ ਨਹੀਂ। ਡਾਰਵਿਨ ਦੀ ਸਭ ਤੋਂ ਵੱਡੀ ਦੇਣ ਸੀ, ਸਦਾ ਸਦਾ ਲਈ ਸਥਿਰ ਇਕਸਾਰ ਰਹਿਣ ਵਾਲੇ ਸੰਸਾਰ ਦੀ ਧਾਰਨਾ ਦਾ ਸਦਾ ਸਦਾ ਲਈ ਅੰਤ । ਇਹੀ ਦੇਣ ਡਾਰਵਿਨ ਦੇ ਵਿਰੋਧੀਆਂ ਨੂੰ ਸਭ ਤੋਂ ਵੱਧ ਰੜਕਦੀ ਹੈ।

**ਆਲੋਚਨਾ**

ਜਿਉਂ ਹੀ ਡਾਰਵਿਨ ਨੇ, ਬਾਈਬਲ ਦੀ ਧਾਰਨਾ, ਕਿ ਧਰਤੀ ਦੀ ਉਮਰ 6000 ਸਾਲ ਹੈ ਤੇ ਸੰਸਾਰ ਦੀ ਰਚਨਾ 'ਪਰਮ-ਪ੍ਰਮੇਸ਼ਵਰ ਪ੍ਰਭੂ' ਨੇ 6 ਦਿਨਾਂ ਵਿੱਚ ਕੀਤੀ ਸੀ ਤੇ ਸਦਾ ਸਦਾ ਲਈ ਕੀਤੀ ਸੀ, 'ਤੇ ਸੱਟ ਮਾਰੀ ਤਾਂ ਧਾਰਮਿਕ ਕੱਟੜਪੰਥੀਆਂ ਨੇ ਉਸ ਖਿਲਾਫ ਜ਼ਿਹਾਦ ਵਿੱਢ ਦਿੱਤਾ। ਪਰ ਹੁਣ ਸਮਾਂ ਬਦਲ ਚੁੱਕਾ ਸੀ। ਹੁਣ ਪੂੰਜੀਵਾਦੀ ਢਾਂਚਾ ਹੋਂਦ ਵਿੱਚ ਆ ਚੁੱਕਾ ਸੀ ਜਿਸ ਲਈ ਵਿਗਿਆਨ ਦੀ ਜਰੂਰਤ ਜਿਉਂਦੇ ਰਹਿਣ ਦਾ ਸਵਾਲ ਸੀ, ਇਸ ਲਈ ਥੋੜ੍ਹੇ ਸਮੇਂ ਵਿੱਚ ਹੀ ਡਾਰਵਿਨ ਦੇ ਸਿਧਾਂਤਾਂ ਨੂੰ ਵਿਗਿਆਨਕਾਂ ਵੱਲੋਂ ਮਾਨਤਾ ਮਿਲ ਗਈ। ਹੁਣ ਡਾਰਵਿਨ ਦੇ ਸਿਧਾਂਤਾਂ ਦੀ ਵਰਤੋਂ ਪੂੰਜੀਵਾਦੀ ਢਾਂਚੇ ਨੂੰ ਸਹੀ ਸਾਬਿਤ ਕਰਨ ਲਈ ਹੋਣ ਲੱਗੀ ਅਤੇ ਉਸ ਵਿਚਲੇ ਇਨਕਲਾਬੀ ਅੰਸ਼ ਨੂੰ ਪਿੱਛੇ ਧੱਕਣ ਦੀਆਂ ਕੋਸ਼ਿਸ਼ਾਂ ਹੋਣ ਲੱਗੀਆਂ।

ਸਵੈ ਹੋਂਦ ਲਈ ਸੰਘਰਸ਼ ਅਤੇ 'ਯੋਗਤਮ ਦਾ ਬਚਾਅ' ਦੀਆਂ ਡਾਰਵਿਨ ਦੀਆਂ ਧਾਰਨਾਵਾਂ ਦੀ ਪੂੰਜੀਵਾਦੀ ਢਾਂਚੇ ਨੂੰ ਜਾਇਜ਼ ਠਹਿਰਾਉਣ ਲਈ ਵਰਤੋਂ ਕੀਤੀ ਜਾਣ ਲੱਗੀ ਅਤੇ ਅੱਜ ਵੀ ਇਹੋ ਜਿਹੀਆਂ ਗੱਲਾਂ ਕਰਨ ਵਾਲਿਆਂ ਦੀ ਕਮੀ ਨਹੀਂ ਹੈ। ਪਰ ਅਜਿਹੇ ਸਿਧਾਂਤਕਾਰ 'ਸਵੈ ਹੋਂਦ ਲਈ ਕਿਰਤੀਆਂ ਦੇ ਸੰਘਰਸ਼' ਤੋਂ ਵੀ ਓਨਾ ਹੀ ਡਰਦੇ ਹਨ, ਜਿੰਨਾ ਜ਼ੋਰ ਪੂੰਜੀਵਾਦ ਨੂੰ ਜਾਇਜ਼ ਠਹਿਰਾਉਣ ਲਈ ਲਗਾਉਂਦੇ ਹਨ। 'ਯੋਗਤਮ ਦਾ ਬਚਾਅ' ਦੇ ਸਿਧਾਂਤ ਦੀ ਪੂੰਜੀਵਾਦੀ ਮਾਲਕੀ ਨੂੰ ਜ਼ਾਇਜ ਠਹਿਰਾਉਣ ਅਤੇ ਕੁੱਝ ਲੋਕਾਂ ਦੁਆਰਾ ਬਹੁ ਗਿਣਤੀ ਲੋਕਾਂ ਦੀ ਲੁੱਟ ਨੂੰ ਠੀਕ ਸਿੱਧ ਕਰਨ ਦੀਆਂ ਕੋਸ਼ਿਸ਼ਾਂ ਲਗਾਤਾਰ ਹੁੰਦੀਆਂ ਰਹੀਆਂ ਹਨ। ਪਰ ਇਹ ਢੰਡੋਰਾ ਪਿੱਟਣ ਵਾਲੇ ਲੋਕ ਸੰਘਰਸ਼ ਦੀ ਥਾਂ ਸ਼ਾਂਤੀਪੂਰਣ ਸੁਧਾਰਾਂ ਤੇ ਕਾਨੂੰਨੀ ਕਾਰਵਾਈ ਦੁਆਰਾ ਗਰੀਬੀ ਖਤਮ ਕਰਨ ਜਿਹੇ ਭੱਦੇ ਸਿਧਾਂਤ ਵੀ ਨਾਲੋਂ ਨਾਲ ਹੀ ਪੇਸ਼ ਕਰਦੇ ਹਨ।

ਚਰਚ ਅਤੇ ਹੋਰ ਧਾਰਮਿਕ ਕੱਟੜਪੰਥੀਆਂ , ਜਿਹਨਾਂ ਵਿੱਚ ਸਿਰਫ਼ ਇਸਾਈ ਹੀ ਨਹੀ, ਸਗੋਂ ਬਾਕੀ ਧਰਮਾਂ ਦੇ ਪਾਦਰੀ -ਪੁਜਾਰੀ ਵੀ ਸ਼ਾਮਿਲ ਹਨ, ਦੇ ਵਿਰੋਧ ਅਤੇ ਡਾਰਵਿਨ ਦੇ ਸਿਧਾਂਤਾਂ ਦੀਆਂ ਤੋੜ-ਮਰੋੜ ਕੇ ਕੀਤੀਆਂ ਵਿਆਖਿਆਵਾਂ ਤੋਂ ਵੀ ਪੂੰਜੀਵਾਦ ਦਾ ਕੁੱਝ ਨਹੀਂ ਸੌਰਿਆ। ਇਹਨਾਂ ਸਭ ਕੋਸ਼ਿਸ਼ਾਂ ਦੇ ਪਿੱਛੇ ਹਰ ਤਰ੍ਹਾਂ ਦੇ ਧਾਰਮਿਕ ਕੱਟੜਪੰਥੀ ਅਤੇ ਫਾਸ਼ੀਵਾਦੀ ਲਾਣੇ ਤੋਂ ਲੈ ਕੇ ਸਰਕਾਰਾਂ, ਕਾਰਪੋਰੇਟ ਜਗਤ ਅਤੇ ਲੋਕ ਭਲਾਈ ਦਾ ਪਰਪੰਚ ਰਚਣ ਵਾਲੀਆਂ ਸੰਸਥਾਵਾਂ ਸ਼ਾਮਿਲ ਹਨ।

ਇੱਕ ਨਵੇਂ ਪ੍ਰਚਾਰੇ ਜਾ ਰਹੇ ਸਿਧਾਂਤ ਦਾ ਨਾਂ ਹੈ— ਚੇਤੰਨ ਸਿਰਜਣਾ (Intelligent Design)। ਇਸ ਦੇ ਕਈ ਤਰਕ ਤਾਂ ਡਾਰਵਿਨ ਦੇ ਸਮਕਾਲੀ ਵਿਰੋਧੀ ਵਿਲੀਅਮ ਪੈਲੇ (William Paley) ਤੋਂ ਉਧਾਰੇ ਲਏ ਗਏ ਹਨ। ਇਸ ਦਲੀਲ ਅਨੁਸਾਰ , ਜਿਵੇਂ ਬਹੁਤ ਹੀ ਜਟਿਲ ਜ਼ੇਬ ਘੜੀ ਜਾਂ ਕਿਸੇ ਆਧੁਨਿਕ ਮਸ਼ੀਨ ਜਾਂ ਕੰਪਿਊਟਰ ਜਿਹੇ ਯੰਤਰ ਬਣਾਉਣ ਲਈ ਕਿਸੇ ਚੇਤੰਨ ਸ਼ਕਤੀ ਯਾਨੀ ਕਿ ਮਨੁੱਖੀ ਦਿਮਾਗ ਦੀ ਲੋੜ ਪੈਂਦੀ ਹੈ ਉਵੇਂ ਬਹੁਤ ਹੀ ਜਟਿਲ ਮਨੁੱਖੀ ਅੰਗਾਂ ਜਿਵੇਂ ਅੱਖ, ਦਿਮਾਗ ਜਾਂ ਹੋਰ ਜੀਵ ਜੰਤੂਆਂ ਨੂੰ ਪੈਦਾ ਕਰਨ ਲਈ ਜਾਂ ਸਿਰਜਣ ਲਈ ਵੀ ਕਿਸੇ ਚੇਤੰਨ ਸ਼ਕਤੀ ਦੀ ਲੋੜ ਹੈ , ਜੋ ਕਿ ਇਹਨਾਂ ਅਨੁਸਾਰ ਈਸ਼ਵਰ ਹੀ ਹੋ ਸਕਦਾ ਹੈ। ਇਹ ਬਿਲਕੁਲ ਉਵੇਂ ਹੀ ਹੈ ਜਿਵੇਂ ਕੋਈ ਕਹੇ ਕਿਉਂਕਿ ਦੁੱਧ ਵੀ ਪਾਣੀ ਵਾਂਗ ਹੀ ਤਰਲ ਪਦਾਰਥ ਹੈ, ਇਹ ਵੀ ਜ਼ਰੂਰੀ ਹੀ ਧਰਤੀ ਵਿੱਚੋਂ ਨਲਕਾ ਲਾ ਕੱਢਿਆ ਗਿਆ ਹੋਵੇਗਾ ਜਾਂ ਫਿਰ ਪਾਣੀ ਵੀ ਦੁੱਧ ਵਾਂਗ ਕਿਸੇ ਗਾਂ-ਮੱਝ ਨੂੰ ਚੋਣ 'ਤੇ ਮਿਲਦਾ ਹੋਵੇਗਾ।

ਅਸਲ ਵਿੱਚ ਦੇਖਿਆ ਜਾਵੇ ਤਾਂ ਡਾਰਵਿਨ ਦੇ ਸਿਧਾਂਤਾਂ ਤੇ ਹੋਣ ਵਾਲੇ ਸਿਧਾਂਤਕ ਹਮਲੇ ਅਸਲ ਵਿੱਚ ਦਵੰਦਾਤਮਕ ਭੌਤਿਕਵਾਦੀ ਫਲਸਫੇ ਨੂੰ ਨਕਾਰਨ ਦੇ ਨਾਕਾਮ ਪ੍ਰੰਤੂ ਯੋਜਨਾਬੱਧ ਯਤਨ ਹਨ। ਅੱਜ ਦੀਆਂ ਹਾਲਤਾਂ ਵਿੱਚ ਪ੍ਰਜੀਵੀ ਹੋ ਚੁੱਕੇ ਪੂੰਜੀਵਾਦ ਨੂੰ ਸਭ ਤੋਂ ਵੱਧ ਖਤਰਾ ਮਾਰਕਸਵਾਦੀ ਭੌਤਿਕਵਾਦੀ ਫਲਸਫੇ ਤੋਂ ਹੈ ਕਿਉਂਕਿ ਇਹੀ ਉਹ ਫਲਸਫਾ ਹੈ ਜੋ ਸਮਾਜ ਨੂੰ ਗਤੀ ਵਿੱਚ ਦਿਖਾਉਂਦਾ ਹੈ ਅਤੇ ਦੱਸਦਾ ਹੈ ਹਰ ਚੀਜ਼ ਗਤੀ ਵਿੱਚ ਹੈ। ਜਿਵੇਂ ਜੀਵ ਵਿਕਾਸ ਇੱਕ ਲਗਾਤਾਰ ਗਤੀਮਾਨ ਕਿਰਿਆ ਹੈ, ਉਸੇ ਤਰ੍ਹਾਂ ਮਨੁੱਖੀ ਸਮਾਜ ਵੀ ਲਗਾਤਾਰ ਗਤੀਮਾਨ ਹੈ। ਮਨੁੱਖੀ ਸਮਾਜ ਵਿੱਚ ਵੀ ਪੁਰਾਣਾ ਮਿਟ ਜਾਂਦਾ ਹੈ ਅਤੇ ਨਵਾਂ ਉਸ ਦੀ ਥਾਂ ਲੈਂਦਾ ਹੈ। ਇਸੇ ਤਰ੍ਹਾਂ ਆਰੰਭਿਕ ਕਬੀਲਾ ਸਮਾਜਾਂ ਦੀ ਜਗ੍ਹਾ

*ਬਾਕੀ ਪੰਨਾ 19 'ਤੇ*

*ਮਨੋਰੋਗ ਮਾਹਿਰ ਦੀ ਕਲਮ ਤੋਂ*

# ਲਾਕਡਾਊਨ ਦੌਰਾਨ ਬੱਚਿਆਂ ਦੀ ਸਿਹਤ ’ਤੇ ਬੁਰੇ ਪ੍ਰਭਾਵ



**ਡਾ. ਬਲਵੰਤ ਸਿੱਧੂ**

ਕੋਵਿਡ ਕਾਰਣ ਸਾਰੀ ਦੁਨੀਆਂ ਵਿੱਚ ਹਰ ਕਿਸੇ ’ਤੇ ਥੋੜ੍ਹਾ ਬਹੁਤ ਅਸਰ ਹੋਇਆ ਹੈ। ਵਿਸ਼ਵ ਸਿਹਤ ਸੰਸਥਾ ਅਨੁਸਾਰ ਦੁਨੀਆ ਭਰ ਵਿੱਚ ਤਕਰੀਬਨ 25 ਕਰੋੜ ਤੋਂ ਜ਼ਿਆਦਾ ਲੋਕ ਇਸ ਬਿਮਾਰੀ ਨਾਲ ਗ੍ਰਸਤ ਹੋਏ ਹਨ ਅਤੇ 50 ਲੱਖ ਤੋਂ ਵੱਧ ਮੌਤਾਂ ਹੋ ਚੁੱਕੀਆਂ ਹਨ। ਪਰ ਜ਼ਿਆਦਾਤਰ ਮਾਹਿਰਾਂ ਦਾ ਮੰਨਣਾ ਹੈ ਕਿ ਅਸਲ ਗਿਣਤੀ ਇਸ ਤੋਂ ਕਿਤੇ ਜ਼ਿਆਦਾ ਹੋਵੇਗੀ। ਸਹੀ ਆਰਥਿਕ ਨੁਕਸਾਨ ਬਾਰੇ ਕਹਿਣਾ ਬਹੁਤ ਮੁਸ਼ਕਿਲ ਹੈ, ਪਰ ਫਿਰ ਵੀ ਮਾਹਿਰਾਂ ਵੱਲੋਂ ਕਿਆਸ ਲਗਾਏ ਗਏ ਹਨ। ਯੁਨਾਇਟਿਡ ਨੈਸ਼ਨਜ਼ ਦੇ ਇੱਕ ਅਨੁਮਾਨ ਅਨੁਸਾਰ ਇਕੱਲੇ ਟੂਰਿਜ਼ਮ ਬੰਦ ਹੋਣ ਨਾਲ ਪਿਛਲੇ ਦੋ ਸਾਲਾਂ ਵਿੱਚ ਤਕਰੀਬਨ 4 ਟ੍ਰਿਲੀਅਨ ਡਾਲਰ (75 ਲੱਖ ਕਰੋੜ ਰੁਪਏ) ਦਾ ਦੁਨੀਆਂ ਵਿੱਚ ਨੁਕਸਾਨ ਹੋਇਆ ਹੈ। ਇਕੱਲੇ ਭਾਰਤ ਵਿੱਚ ਤਕਰੀਬਨ 6 ਲੱਖ ਰੈਸਟੋਰੈਂਟਾਂ ਵਿੱਚੋਂ ਦੋ ਲੱਖ ਰੈਸਟੋਰੈਂਟ ਬਿਲਕੁਲ ਬੰਦ ਹੋ ਗਏ ਹਨ। ਜਿਹੜੇ ਚੱਲ ਰਹੇ ਹਨ ਉਹਨਾਂ ਵਿੱਚੋ ਜ਼ਿਆਦਾਤਰ ਨੁਕਸਾਨ ਵਿੱਚ ਹਨ। ਹੋਰ ਕੰਮ ਬੰਦ ਹੋਣ ਨਾਲ ਅਤੇ ਰੋਜ਼ਗਾਰ ਖਤਮ ਹੋਣ ਨਾਲ ਸਿੱਧੇ ਅਤੇ ਅਸਿੱਧੇ ਤਰੀਕੇ ਨਾਲ ਬਹੁਤ ਜ਼ਿਆਦਾ ਆਰਥਿਕ ਨੁਕਸਾਨ ਹੋਇਆ ਹੈ।



ਇਸ ਤੋਂ ਇਲਾਵਾ ਸਾਰੀ ਦੁਨੀਆਂ ਦਾ ਸਿਹਤ ਪ੍ਰਬੰਧ ਵੀ ਇੱਕ ਵਾਰ ਆਪਣੇ ਧੁਰੇ ਤੋਂ ਹੀ ਹਿੱਲ ਗਿਆ ਹੈ। ਬੇਸ਼ੱਕ ਸਿਹਤ ਸੰਬੰਧੀ ਤਤਕਾਲ ਸਮੱਸਿਆਵਾਂ ਕਾਫੀ ਘੱਟ ਗਈਆਂ ਹਨ ਪਰ ਅਜੇ ਵੀ ਬਹੁਤ ਮੁਸ਼ਕਿਲਾਂ ਸਾਹਮਣੇ ਹਨ। ਕੋਵਿਡ ਕਾਰਣ ਦੋ ਤਰ੍ਹਾਂ ਦੀਆਂ ਮੁਸ਼ਕਿਲਾਂ ਦੇਖਣ ਨੂੰ ਮਿਲਦੀਆਂ ਹਨ, ਇਕ ਨੰਬਰ ’ਤੇ ਅਤੇ ਜ਼ਾਹਰਾ ਤੌਰ ’ਤੇ ਜ਼ਿਆਦਾ ਅਹਿਮ ਹੈ ਕੋਵਿਡ ਕਾਰਣ ਹੋਣ ਵਾਲੀ ਤਤਕਾਲ ਬਿਮਾਰੀ। ਇਸ ਕਾਰਣ ਜਿਆਦਾਤਰ ਲੋਕ ਬਿਮਾਰ ਹੁੰਦੇ ਹਨ ਅਤੇ ਕਈ ਗੰਭੀਰ ਨਤੀਜੇ ਹੋ ਸਕਦੇ ਹਨ, ਇੱਥੋਂ ਤੱਕ ਕਿ ਮੌਤ ਵੀ ਹੋ ਸਕਦੀ ਹੈ। ਦੂਜੇ ਨੰਬਰ ’ਤੇ ਕੋਵਿਡ ਕਾਰਣ ਲੰਬੇ ਸਮੇਂ ਤੋਂ ਬਾਅਦ ਹੋਣ ਵਾਲੇ ਦੁਰਪ੍ਰਭਾਵ ਹਨ ਜੋ ਅਕਸਰ ਸਿੱਧੇ ਧਿਆਨ ਵਿੱਚ ਨਹੀਂ ਆਉਂਦੇ। ਇਹਨਾਂ ਵਿੱਚ ਪ੍ਰਮੁੱਖ ਹਨ- ਮਾਨਸਿਕ ਸਿਹਤ ਸੰਬੰਧੀ ਸਮੱਸਿਆਵਾਂ। ਇਸ ਆਰਟੀਕਲ ਵਿੱਚ ਆਪਾਂ ਬੱਚਿਆਂ ਨੂੰ ਕੋਵਿਡ ਕਾਰਣ ਹੋਏ ਲਾਕ-ਡਾਊਨ ਕਾਰਣ ਮਾਨਸਿਕ ਸਿਹਤ ਸੰਬੰਧੀ ਮੁਸ਼ਕਿਲਾਂ ਬਾਰੇ ਚਰਚਾ ਕਰਾਂਗੇ।

ਵਿਸ਼ਵ ਸਿਹਤ ਸੰਸਥਾ (W.H.O.) ਨੇ ਕੁੱਝ ਦੇਰ ਪਹਿਲਾਂ ਇਹ ਆਖਿਆ ਹੈ ਕਿ ਕੋਵਿਡ ਦੇ ਕਾਰਣ ਲਾਕ-ਡਾਊਨ ਕਾਰਣ ਦੁਨੀਆਂ ਭਰ ਦੇ ਬੱਚਿਆਂ ਦੀ ਮਾਨਸਿਕ ਸਿਹਤ ’ਤੇ ਬਹੁਤ ਬੁਰਾ ਅਸਰ ਪਿਆ ਹੈ। ਵਿਸ਼ਵ ਸਿਹਤ ਸੰਸਥਾ ਦੇ ਇਸ ਬਿਆਨ ਤੋਂ ਹੀ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਮਸਲਾ ਕਿੰਨਾ ਗੰਭੀਰ ਹੈ ਅਤੇ ਇਸ ਬਾਰੇ ਧਿਆਨ ਦੇਣ ਦੀ ਲੋੜ ਹੈ।ਆਓ ਆਪਾਂ ਪਹਿਲਾਂ ਇਸ ਦੇ ਕਾਰਣਾਂ ਬਾਰੇ ਵਿਚਾਰ ਕਰੀਏ ਕਿ ਬੱਚਿਆਂ ਦੀ ਮਾਨਸਿਕ ਸਿਹਤ ’ਤੇ ਅਸਰ ਦੇ ਕਾਰਣ ਕੀ ਹਨ:-

**ਸਕੂਲ ਬੰਦ ਹੋਣਾ**:- ਬੱਚਿਆਂ ਦੀ ਸਰੀਰਕ ਅਤੇ ਮਾਨਸਿਕ ਸਿਹਤ ਲਈ ਸਕੂਲ ਬਹੁਤ ਜ਼ਰੂਰੀ ਹਨ।ਅਕਸਰ ਹੀ ਲੋਕ ਇਹ ਸਮਝਦੇ ਹਨ ਕਿ ਸਕੂਲ ਸਿਰਫ ਪੜ੍ਹਾਈ ਲਈ ਹੀ ਹਨ, ਪਰ ਇਹ ਗੱਲ ਬਿਲਕੁਲ ਗਲਤ ਹੈ। ਬੇਸ਼ੱਕ ਸਕੂਲ ਦਾ ਸਭ ਤੋਂ ਵੱਡਾ ਮੰਤਵ ਪੜ੍ਹਾਈ ਕਰਾਉਣਾ ਹੈ ਪਰ ਪੜ੍ਹਾਈ ਦੇ ਨਾਲ ਨਾਲ ਬੱਚੇ ਦੀ ਸਰੀਰਿਕ ਸਿਹਤ, ਮਾਨਸਿਕ ਸਿਹਤ, ਸਮਾਜੀ ਸੁਰੱਖਿਆ ਅਤੇ ਜੀਵਨ ਜਾਚ ਦੇ ਮਾਮਲਿਆਂ ਵਿੱਚ ਵੀ ਸਕੂਲ ਦਾ ਸਭ ਤੋਂ ਵੱਡਾ ਹੱਥ ਹੁੰਦਾ ਹੈ। ਇਸ ਤੋਂ ਇਲਾਵਾ ਬਹੁਤ ਸਾਰੇ ਦੇਸ਼ਾਂ ਵਿੱਚ ਅਤੇ ਵਿਸ਼ੇਸ਼ ਤੌਰ ’ਤੇ ਛੋਟੇ ਬੱਚਿਆਂ ਵਿੱਚ ਸਕੂਲ, ਖਾਣੇ ਜਾਂ ਪੌਸ਼ਟਿਕ ਖੁਰਾਕ ਦਾ ਵਸੀਲਾ ਵੀ ਹੈ।

**ਸਮਾਜਿਕ ਅਲਿਹਦਗੀ (Social Isolation)**:- ਬੇਸ਼ੱਕ ਲਾਕ-ਡਾਊਨ ਕਾਰਣ ਸਾਰਿਆਂ ਨੂੰ ਹੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ ਹੈ ਪਰ ਸਮਾਜਿਕ ਅਲਿਹਦਗੀ ਦਾ ਬੱਚਿਆਂ ’ਤੇ ਜ਼ਿਆਦਾ ਅਸਰ ਪਿਆ ਹੈ। ਬੱਚਿਆਂ ਨੂੰ ਬਾਹਰ ਜਾਣ ਤੋਂ ਮਨਾਹੀ ਕਾਰਣ ਆਪਣੇ ਸਾਥੀਆਂ ਨੂੰ ਮਿਲਣ ਅਤੇ

ਖੇਡਣ ਤੋਂ ਵਾਂਝਾ ਹੋਣਾ ਪਿਆ, ਜੋ ਕਿ ਉਨ੍ਹਾਂ ਲਈ ਬਹੁਤ ਅਹਿਮ ਹੁੰਦਾ ਹੈ।

**ਮਨੋਰੰਜਨ ਅਤੇ ਖੇਡਾਂ ਦੇ ਸਾਧਨਾਂ ਦਾ ਬੰਦ ਹੋਣਾ**:- ਲਾਕ-ਡਾਊਨ ਕਾਰਣ ਬੱਚਿਆਂ ਦੇ ਮਨੋਰੰਜਨ ਦੇ ਸਾਰੇ ਸਾਧਨ ਜਿਵੇਂ ਕਿ ਪਾਰਕ, ਝੂਲੇ ਅਤੇ ਖੇਡਾਂ ਦੇ ਮੈਦਾਨ, ਸਵਿਮਿੰਗ ਪੂਲ ਆਦਿ ਸਭ ਬੰਦ ਹੋ ਗਏ ਸਨ। ਇਹ ਸਾਰੇ ਵਸੀਲੇ ਬੱਚਿਆਂ ਦੀ ਸਰੀਰਿਕ ਅਤੇ ਮਾਨਸਿਕ ਸਿਹਤ ਲਈ ਬਹੁਤ ਜ਼ਰੂਰੀ ਹਨ।

**ਘਰ ਦਾ ਮਾਹੌਲ ਖਰਾਬ ਹੋਣਾ** :- ਲਾਕ-ਡਾਊਨ ਕਾਰਣ ਸਾਰੇ ਪਰਿਵਾਰ ਦੇ ਮੈਂਬਰਾਂ ਦੇ ਹਰ ਵੇਲੇ ਘਰ ਵਿੱਚ ਰਹਿਣ ਕਾਰਣ ਸੁਭਾਅ ਚਿੜਚਿੜਾ ਹੋਣ ਕਾਰਣ ਵੀ ਬੱਚਿਆਂ ’ਤੇ ਬੁਰਾ ਅਸਰ ਪਿਆ ਹੈ।

**ਪਰਿਵਾਰ ਦੀਆਂ ਆਰਥਿਕ ਮੁਸ਼ਕਿਲਾਂ**:- ਇਹ ਗੱਲ ਤਾਂ ਬਹੁਤ ਸਪੱਸ਼ਟ ਹੈ ਕਿ ਜ਼ਿਆਦਤਰ ਪਰਿਵਾਰਾਂ ਨੂੰ ਕੋਵਿਡ ਦੌਰਾਨ ਜਾਂ ਇਸ ਤੋਂ ਬਾਅਦ ਵਾਲੇ ਸਮੇ ਵਿੱਚ ਆਰਥਿਕ ਮੁਸ਼ਕਿਲਾਂ ਆਈਆਂ ਹਨ। ਪਰਿਵਾਰਾਂ ਦੀ ਆਮਦਨ ਘਟੀ ਹੈ ਜਾਂ ਕਈ ਜਗ੍ਹਾ ਤਾਂ ਬੰਦ ਵੀ ਹੋਈ ਹੈ। ਇਸ ਕਰਕੇ ਜ਼ਿਆਦਾਤਰ ਪਰਿਵਾਰਾਂ ਵਿੱਚ ਬੱਚਿਆਂ ਦੀਆਂ ਸਾਰੀਆਂ ਲੋੜਾਂ ’ਤੇ ਵੀ ਅਸਰ ਪਿਆ ਹੈ।

ਇਸ ਤੋਂ ਇਲਾਵਾ ਕਈ ਹੋਰ ਵੀ ਕਾਰਣ ਹੋ ਸਕਦੇ ਹਨ ਜਿਵੇਂ ਕਿ ਪਰਿਵਾਰ ਵਿੱਚ ਕਿਸੇ ਨੂੰ ਕੋਵਿਡ ਹੋਣ ਕਾਰਣ ਬੱਚਿਆਂ ਵਿੱਚ ਬੇਸ਼ੱਕ ਇਸ ਬਿਮਾਰੀ ਦੇ ਲੱਛਣ ਨਾ ਆਏ ਹੋਣ ਪਰ ਕੁੱਝ ਨਾ ਕੁੱਝ ਅਸਰ ਜ਼ਰੂਰ ਹੋ ਸਕਦਾ ਹੈ ਅਤੇ ਉਸ ਨਾਲ ਵੀ ਮਾਨਸਿਕ ਸਿਹਤ ਅਸਰ ਅੰਦਾਜ਼ ਹੋ ਸਕਦੀ ਹੈ। ਘਰ ਵਿੱਚ ਕਿਸੇ ਵਡੇਰੇ ਨੂੰ ਮਨੋਰੋਗ ਹੋਣ ਕਾਰਣ ਮਾਹੌਲ ਵਿਗੜਨਾ ਸੁਭਾਵਿਕ ਹੈ, ਇਹ ਵੀ ਬੱਚਿਆਂ ਦੀ ਮਾਨਸਿਕ ਸਿਹਤ ’ਤੇ ਅਸਰ ਪਾਉਂਦਾ ਹੈ।

**ਬੱਚਿਆਂ ਵਿੱਚ ਮਾਨਸਿਕ ਸਿਹਤ ’ਤੇ ਦੁਰਪ੍ਰਭਾਵ ਦੇ ਲੱਛਣ: ਸਕੂਲ ਦਾ ਡਰ**:- ਸਾਲ ਤੋਂ ਵੱਧ ਘਰ ਵਿੱਚ ਰਹਿਣ ਨਾਲ ਜ਼ਿਆਦਾਤਰ ਬੱਚੇ ਪੜ੍ਹਾਈ ਤੋਂ ਵਾਂਝੇ ਰਹੇ ਹਨ। ਏਨਾਂ ਸਮਾਂ ਪੜ੍ਹਾਈ ਤੋਂ ਦੂਰ ਰਹਿਣ ਕਾਰਣ ਉਹਨਾਂ ਨੂੰ ਪੜ੍ਹਨ ਦੀ ਆਦਤ ਨਹੀਂ ਰਹੀ। ਹਰ ਵੇਲੇ ਘਰ ਵਿੱਚ ਹੀ ਰਹਿਣ ਦੀ ਆਦਤ ਪੈਣ ਕਾਰਣ ਉਹਨਾਂ ਨੂੰ ਸਕੂਲ ਜਾਣਾ ਮੁਸ਼ਕਿਲ ਲਗਦਾ ਹੈ। ਕਈ ਬੱਚੇ ਤਾਂ ਸਕੂਲ ਜਾਣ ਦੇ ਨਾਂ ਤੋਂ ਹੀ ਡਰਨ ਲੱਗ ਗਏ ਹਨ। ਦੁਨੀਆਂ ਭਰ ਵਿੱਚ ਇਹ ਵਰਤਾਰਾ ਦੇਖਿਆ ਗਿਆ ਹੈ। ਵਿਕਾਸਸ਼ੀਲ ਮੁਲਕਾਂ ਵਿੱਚ ਬਹੁਤ ਸਾਰੇ ਬੱਚੇ ਦੁਬਾਰਾ ਸਕੂਲ ਖੁੱਲਣ ’ਤੇ ਵੀ ਸਕੂਲ ਨਹੀਂ ਗਏ ਅਤੇ ਪੜ੍ਹਾਈ ਛੱਡ ਗਏ ਹਨ। ਕੁੱਝ ਮਨੋਵਿਗਿਆਨੀਆਂ ਅਤੇ ਅਧਿਆਪਕਾਂ ਨੇ ਅਧਿਐਨ ਤੋਂ ਬਾਅਦ ਦੱਸਿਆ ਹੈ ਕਿ ਬਹੁਤ ਸਾਰੇ ਬੱਚਿਆਂ ਦੀ ਲਿਖਾਈ (Hand Writing) ਪਹਿਲਾਂ ਦੇ ਮੁਕਾਬਲਤਨ ਬਹੁਤ ਖਰਾਬ ਹੋ ਗਈ ਹੈ। ਇੰਨੀ ਦੇਰ ਨਾ ਪੜ੍ਹਨ ਕਾਰਣ ਜ਼ਿਆਦਾਤਰ ਬੱਚੇ ਗਣਿਤ ਵਿੱਚ ਪਛੜ ਗਏ ਹਨ। ਦੁਨੀਆਂ ਭਰ ਵਿੱਚ ਬੱਚਿਆਂ ਦੀ ਪੜ੍ਹਾਈ ਦਾ ਬਹੁਤ ਨੁਕਸਾਨ ਹੋਇਆ ਹੈ। ਇਹਨਾਂ ਸਾਰੀਆਂ ਗੱਲਾਂ ਕਰਕੇ ਬੱਚਿਆਂ ਨੂੰ ਦੁਬਾਰਾ ਸਕੂਲ ਵਿੱਚ ਜਾਣ ਲਈ ਜਾਂ ਉੱਥੇ ਜਾ ਕੇ ਅਡਜਸਟ ਕਰਨ ਵਿੱਚ ਪ੍ਰੇਸ਼ਾਨੀ ਆ ਰਹੀ ਹੈ।

**ਖਾਣ ਪੀਣ ਸੰਬੰਧੀ ਲੱਛਣ**:- ਇਸ ਲਾਕਡਾਉਨ ਦੇ ਸਮੇ ਦੌਰਾਨ ਸਾਰੇ ਪਰਿਵਾਰ ਦੇ ਹਰ ਵੇਲੇ ਘਰ ਵਿੱਚ ਰਹਿਣ ਕਾਰਣ, ਖਾਣ ਪੀਣ ਦੇ ਤੌਰ ਤਰੀਕੇ ਆਦਿ ਵੀ ਬਦਲ ਗਏ ਸਨ। ਬੱਚਿਆਂ ਵਿੱਚ ਮੋਟਾਪਾ ਵਧਿਆ ਹੈ। ਉਹਨਾਂ ਦੀ ਖਾਣ ਪੀਣ ਦੀ ਪਸੰਦ-ਨਾਪਸੰਦ ਹੋਰ ਬਦਤਰ ਹੋ ਗਈ ਹੈ। ਕਈ ਬੱਚੇ ਘਰ ਦੇ ਬਣੇ ਖਾਣੇ ਨੂੰ ਦੇਖਕੇ ਨੱਕ ਚੜ੍ਹਾਉਂਦੇ ਹਨ ਅਤੇ ਸਿਰਫ ਜੰਕ ਫੂਡ ਹੀ ਖਾ ਰਹੇ ਹਨ ਜਾਂ ਕੋਲਡ ਡਰਿੰਕ ਬਹੁਤ ਜ਼ਿਆਦਾ ਪੀ ਰਹੇ ਹਨ।

**ਇੰਟਰਨੈੱਟ ਅਡਿਕਸ਼ਨ** :- ਜੋ ਵਰਤਾਰਾ ਸਭ ਤੋਂ ਜ਼ਿਆਦਾ ਚਿੰਤਾ ਜਨਕ ਹੈ, ਉਹ ਬੱਚਿਆਂ ਵਿੱਚ ਵਧਿਆ ਹੋਇਆ ਇੰਟਰਨੈਟ ਅਡਿਕਸ਼ਨ (ਲਤ) (ਨਸ਼ੇ ਦੀ ਹੱਦ ਤੱਕ) ਦਾ ਚਲਨ ਹੈ। ਲਾਕਡਾਊਨ ਦੇ ਸਮੇਂ ਵਿੱਚ ਹਰ ਵੇਲੇ ਘਰ ਰਹਿਣ ਕਾਰਣ ਬੱਚਿਆਂ ਵਿੱਚ ਇੰਟਰਨੈਟ ਦੀ ਵਰਤੋਂ ਬਹੁਤ ਵਧੀ ਹੈ। ਇਹ ਘਰ ਬੈਠੇ ਇੱਕੋ ਇੱਕ ਮਨੋਰੰਜਨ ਅਤੇ ਟਾਈਮ-ਪਾਸ ਦਾ ਸਾਧਨ ਬਣ ਗਿਆ ਹੈ। ਇਸ ਤੋਂ ਇਲਾਵਾ ਸਕੂਲ ਬੰਦ ਹੋਣ ਕਾਰਣ ਆਨ-ਲਾਈਨ ਕਲਾਸਾਂ ਲਾਉਣ ਲਈ ਵੀ ਮੋਬਾਈਲ ਫੋਨ ਇੱਕ ਸਾਧਨ ਬਣ ਗਏ ਹਨ ਜਿਸ ਲਈ ਇੰਟਰਨੈਟ ਦੀ ਵਰਤੋਂ ਲਾਜ਼ਮੀ ਹੋ ਗਈ ਸੀ। ਇਹਨਾਂ ਗੱਲਾਂ ਕਰਕੇ ਬੱਚਿਆਂ ਵਿੱਚ ਸੋਸ਼ਲ ਮੀਡੀਆ ਦੀ ਵਰਤੋਂ, ਹੋਰ ਮਨੋਰੰਜਨ ਲਈ ਵਰਤੋਂ ਅਤੇ ਪੋਰਨੋਗਰਾਫੀ ਦੇਖਣਾ ਬਹੁਤ ਵਧਿਆ ਹੈ ਅਤੇ ਕਾਫੀ ਬੱਚਿਆਂ ਵਿੱਚ ਤਾਂ ਇਹ ਆਦਤ ਅਡਿਕਸ਼ਨ ਦੇ ਪੱਧਰ ’ਤੇ ਪਹੁੰਚ ਚੁੱਕੀ ਹੈ।

**ਨੀਂਦ ਸੰਬੰਧੀ ਲੱਛਣ** :- ਇਸੇ ਸਮੇ ਦੌਰਾਨ ਜ਼ਿਆਦਾਤਰ ਨੌਜਵਾਨਾਂ ਅਤੇ ਬੱਚਿਆਂ ਵਿੱਚ ਸੌਣ ਅਤੇ ਜਾਗਣ ਦੇ ਸਮੇ ਵਿੱਚ ਬਹੁਤ ਤਬਦੀਲੀ ਦੇਖਣ ਵਿੱਚ ਆਈ ਹੈ। ਬਹੁਤ ਸਾਰੇ ਬੱਚੇ ਅਤੇ ਨੌਜਵਾਨ ਦੇਰ ਰਾਤ ਤੱਕ ਜਾਗਦੇ ਰਹਿੰਦੇ ਹਨ ਅਤੇ ਫਿਰ ਅਗਲੇ ਦਿਨ ਦੁਪਹਿਰ ਤੱਕ ਸੁੱਤੇ ਰਹਿੰਦੇ ਹਨ। ਇਸ ਕਰਕੇ ਕਈ ਬੱਚਿਆਂ ਵਿੱਚ ਰਾਤ ਨੂੰ ਨੀਂਦ ਲੈਣ ਵਿੱਚ ਪ੍ਰੇਸ਼ਾਨੀ ਹੋਣ ਲੱਗ ਪਈ ਹੈ ਅਤੇ ਸਵੇਰੇ-ਸਵੇਰੇ ਸਕੂਲ ਜਾਣ ਵਿੱਚ ਪ੍ਰੇਸ਼ਾਨੀ ਹੁੰਦੀ ਹੈ। ਕਈ ਬੱਚੇ ਰਾਤ ਨੂੰ ਡਰ ਕੇ ਉੱਠਦੇ ਹਨ ਜਾਂ ਡਰਾਉਣੇ ਸੁਪਨਿਆਂ ਦੀ ਸ਼ਿਕਾਇਤ

ਕਰਦੇ ਹਨ। ਕੁੱਝ ਬੱਚਿਆਂ ਵਿੱਚ ਰਾਤ ਨੂੰ ਬਿਸਤਰੇ ’ਤੇ ਪਿਸ਼ਾਬ ਕਰਨ ਦੀ ਆਦਤ ਵੀ ਦੇਖੀ ਗਈ ਹੈ (ਪਹਿਲਾਂ ਨਹੀਂ ਸੀ)।

**ਖਬਤੀ ਬੰਨਣ ਰੋਗ : (Obsessive Compulsive Disorder):-** ਕੋਵਿਡ ਦੌਰਾਨ ਸਭ ਤੋਂ ਵੱਧ ਧਿਆਨ ਜੇ ਕਿਸੇ ਮਨੋਰੋਗ ਨੇ ਖਿੱਚਿਆ ਹੈ, ਤਾਂ ਉਹ ਹੈ ਖਬਤੀ ਬੰਨਣ ਰੋਗ। ਇਸ ਦੇ ਵੀ ਕਈ ਕਾਰਣ ਹਨ। ਇੱਕ ਤਾਂ ਇਸ ਕਰਕੇ ਹੈ ਕਿ ਇਸ ਬਿਮਾਰੀ ਦੇ ਬਚਾਅ ਲਈ ਸਫਾਈ ਦਾ ਬਾਰ ਬਾਰ ਖਿਆਲ ਰੱਖਣ ਨੂੰ ਕਿਹਾ ਜਾਂਦਾ ਹੈ ਜਿਵੇਂ ਕਿ ਹੱਥ ਬਾਰ ਬਾਰ ਧੋਣੇ ਆਦਿ। ਆਪਣੇ ਆਲੇ ਦੁਆਲੇ ਦੀਆਂ ਚੀਜਾਂ ਨੂੰ ਬਾਰ ਬਾਰ ਵਾਇਰਸ ਤੋਂ ਮੁਕਤ ਕਰਨ ਲਈ ਬਾਰ ਬਾਰ ਸਫਾਈ ਕਰਨਾ ਆਦਿ। ਇਸ ਤਰ੍ਹਾਂ ਦੇ ਵਿਵਹਾਰ ਕਾਰਣ ਕਈ ਬੱਚੇ ਇਹ ਹਰਕਤਾਂ ਲੋੜ ਤੋਂ ਵੱਧ ਜਾਂ ਜਿੱਥੇ ਲੋੜ ਵੀ ਨਾ ਹੋਵੇ ਤਾਂ ਵੀ ਬਾਰ ਬਾਰ ਕਰਨ ਨਾਲ ਖਬਤੀ ਬੰਨਣ ਰੋਗ ਦੇ ਲੱਛਣਾਂ ਨਾਲ ਗ੍ਰਸਤ ਹੋ ਗਏ ਹਨ। ਇਸ ਤੋਂ ਬਿਨ੍ਹਾਂ ਦਿਮਾਗ ’ਤੇ ਅਸਰ ਕਾਰਣ ਵੀ ਇਸ ਰੋਗ ਦਾ ਖਦਸ਼ਾ ਵਧ ਜਾਂਦਾ ਹੈ।

**ਉਦਾਸੀ ਰੋਗ (ਡਿਪਰੈਸ਼ਨ):-** ਇਸ ਸਮੇ ਦੌਰਾਨ ਵੱਡਿਆਂ ਵਾਂਗ ਬੱਚਿਆਂ ਵਿੱਚ ਵੀ ਉਦਾਸੀ ਰੋਗ ਦੇ ਲੱਛਣ ਵੱਧ ਦੇਖਣ ਵਿੱਚ ਆਏ ਹਨ। ਅਜਿਹੀ ਹਾਲਤ ਵਿੱਚ ਬੱਚੇ ਦਾ ਮਨ ਹਰ ਵਕਤ ਉਦਾਸ ਰਹਿੰਦਾ ਹੈ, ਰੋਣ ਨੂੰ ਮਨ ਕਰਦਾ ਰਹਿੰਦਾ ਹੈ, ਕਿਸੇ ਵੀ ਕੰਮ ਜਾਂ ਪੜ੍ਹਾਈ ਆਦਿ ਵਿੱਚ ਮਨ ਨਹੀਂ ਲਗਦਾ। ਕਿਸੇ ਕਿਸੇ ਬੱਚੇ ਵਿੱਚ ਉਦਾਸੀ ਇਸ ਕਦਰ ਵਧ ਜਾਂਦੀ ਹੈ ਕਿ ਖੁਦਕੁਸ਼ੀ ਦੇ ਵਿਚਾਰ ਆਉਣ ਲੱਗ ਪਏ ਹਨ।

**ਫੋਬੀਆ (Phobias):-** ਕੁੱਝ ਬੱਚੇ ਕਈ ਤਰ੍ਹਾਂ ਦੇ ਡਰ ਜਾਂ ਤ੍ਰਾਸ ਤੋਂ ਪੀੜਤ ਹੋ ਗਏ ਹਨ। ਉਹ ਬੰਦ ਜਗ੍ਹਾ ਤੋਂ ਘਬਰਾਉਣ ਲੱਗ ਪਏ ਹਨ ਜਿਵੇਂ ਕਿ ਬੰਦ ਗੁਸਲਖਾਨਾ, ਬੰਦ ਕਮਰਾ ਜਾਂ ਭੀੜ ਵਾਲੀ ਜਗ੍ਹਾ ਆਦਿ। ਬੰਦ ਗੁਸਲਖਾਨੇ ਵਿੱਚ ਨਹਾਉਣ ਤੋਂ ਡਰਦੇ ਹਨ ਆਦਿ।

**ਹੋਰ ਲੱਛਣ:-** ਕਈ ਬੱਚਿਆਂ ਵਿੱਚ ਕਈ ਹੋਰ ਲੱਛਣ ਦੇਖੇ ਜਾ ਰਹੇ ਹਨ ਜਿਵੇਂ ਕਿ ਆਪਣੇ ਆਪ ਨੂੰ ਜਾਣ ਬੁਝ ਕੇ ਨੁਕਸਾਨ ਪਹੁੰਚਾਉਣਾ, ਦੂਜਿਆਂ ਨੂੰ ਤੰਗ ਕਰਨਾ, ਘਰਦਿਆਂ ਨੂੰ ਗਾਲ੍ਹਾਂ ਕੱਢਣਾ, ਲੜਾਈ ਕਰਨਾ, ਘਰ ਵਿੱਚ ਤੋੜ ਭੰਨ ਕਰਨੀ, ਧਮਕੀਆਂ ਦੇਣਾ, ਬਾਰ ਬਾਰ ਰੁੱਸ ਜਾਣਾ, ਖਾਣਾ ਖਾਣ ਤੋਂ ਨਾਂਹ ਕਰਨੀ, ਕਹਿਣਾ ਨਾ ਮੰਨਣਾ, ਆਪਣੀ ਜ਼ਿੰਮੇਵਾਰੀ ਨਾ ਨਿਭਾਉਣਾ, ਪੜ੍ਹਾਈ ਨਾ ਕਰਨਾ ਆਦਿ ਆਦਿ।

***ਬੱਚਿਆਂ ਦੀ ਮਾਨਸਿਕ ਸਿਹਤ ਬਿਹਤਰ ਕਰਨ ਦੇ ਤਰੀਕਿਆਂ ਬਾਰੇ ਅਗਲੇ ਅੰਕ ਵਿੱਚ***

**ਸਾਬਕਾ ਪ੍ਰਿੰਸੀਪਲ,**
**ਸਰਕਾਰੀ ਮੈਡੀਕਲ ਕਾਲਜ, ਪਟਿਆਲਾ।**

***ਪੰਨਾ 16 ਦਾ ਬਾਕੀ...***

ਗੁਲਾਮਦਾਰੀ ਪ੍ਰਬੰਧ ਨੇ ਲਈ ਅਤੇ ਫਿਰ ਜਾਗੀਰਦਾਰੀ ਤੇ ਪੂੰਜੀਵਾਦੀ ਪ੍ਰਬੰਧ। ਹਰੇਕ ਪ੍ਰਬੰਧ ਆਪਣੀ ਉਮਰ ਭੋਗ ਕੇ ਇਤਿਹਾਸ ਦੇ ਰੰਗ ਮੰਚ ਤੋਂ ਵਿਦਾ ਹੋ ਗਿਆ ਅਤੇ ਉਸ ਦੀ ਥਾਂ ’ਤੇ ਨਵੇਂ ਪ੍ਰਬੰਧ ਨੇ ਜਗ੍ਹਾ ਸੰਭਾਲ ਲਈ । ਪੂੰਜੀਵਾਦ ਦੇ ਚਾਕਰ ਇਸੇ ਇਤਿਹਾਸਕ ਸੱਚਾਈ ਨੂੰ ਨਕਾਰਣ ਲਈ ਹਰ ਉਸ ਸੋਚ, ਵਿਗਿਆਨਕ ਖੋਜ ਜਾਂ ਮਨੁੱਖੀ ਕੋਸ਼ਿਸ਼ ਨੂੰ ਸਭ ਤੋਂ ਪਹਿਲਾਂ ਦਬਾਉਣ ਦੀ ਕੋਸ਼ਿਸ਼ ਕਰਦੇ ਹਨ ਕਿ ਉਸ ਵਿਚਲਾ ਭੌਤਿਕਵਾਦੀ ਤੱਤ ਖਤਮ ਹੋ ਜਾਵੇ ਅਤੇ ਉਹ ਪੂੰਜੀਵਾਦੀ ਪ੍ਰਬੰਧ ਨੂੰ ਸਦੀਵੀ ਤੇ ਨਿਆਈ ਐਲਾਨ ਕਰਦਾ ਲੱਗੇ।

ਇਸ ਤਰ੍ਹਾ ਸਾਫ ਹੈ ਕਿ ਲੋਕਾਂ ਵਿੱਚ ਭੌਤਿਕਵਾਦੀ ਚੇਤਨਤਾ ਦੇ ਪਸਾਰ ਨੂੰ ਰੋਕਣ ਲਈ ਅਤੇ ਇਸ ਨੂੰ ਖੁੰਡਾ ਕਰਨ ਦੀਆਂ ਕੋਸ਼ਿਸ਼ਾਂ ਦੀ ਇੱਕ ਮੱਹਤਵਪੂਰਣ ਕੜੀ ਵਜੋਂ ਜੀਵ ਵਿਕਾਸ ਦੇ ਸਿਧਾਂਤਾਂ ਉੱਪਰ, ਜੋ ਕਿ ਓਨੇ ਹੀ ਸਬੂਤਾਂ ਨਾਲ ਸਿੱਧ ਹੋ ਚੁੱਕਿਆ ਹੈ ਜਿੰਨੇ ਸਬੂਤਾਂ ਨਾਲ ਇਹ ਸਿੱਧ ਹੋ ਚੁੱਕਿਆ ਕਿ ਧਰਤੀ ਪਲੇਟ ਵਰਗੀ ਨਹੀਂ, ਸਗੋਂ ਗੇਂਦ ਵਰਗੀ ਹੈ, ਸੂਰਜ ਧਰਤੀ ਦੁਆਲੇ ਨਹੀਂ ਧਰਤੀ ਸੂਰਜ ਦੁਆਲੇ ਘੁੰਮਦੀ ਹੈ ਅਤੇ ਸੂਰਜ ਤੇ ਚੰਨ ਗ੍ਰਹਿਣ ਕਿਸੇ ਰਾਹੂ-ਕੇਤੂ ਕਾਰਨ ਨਹੀਂ ਸਗੋਂ ਸੂਰਜ, ਧਰਤੀ ਤੇ ਚੰਨ ਦੇ ਇੱਕ ਲਾਈਨ ਵਿੱਚ ਆ ਜਾਣ ਦੇ ਕਾਰਨ ਲੱਗਦਾ ਹੈ, ਵਿਵਾਦ ਪੈਦਾ ਕਰਕੇ ਵਿਗਿਆਨਕ ਲੱਭਤਾਂ ਅਤੇ ਸਿਧਾਂਤਾਂ ਦੇ ਉਹਨਾਂ ਇਨਕਲਾਬੀ ਅੰਸ਼ਾਂ ਨੂੰ ਕਮਜ਼ੋਰ ਕਰਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ ਜੋ ਕਿਸੇ ਵੀ ਚੀਜ਼ ਦੇ ਸਦੀਵੀ ਹੋਣ ਦੀ ਧਾਰਨਾ ਦੇ ਪਰਖੱਚੇ ਉਡਾ ਦਿੰਦੇ ਹਨ। ਇਸ ਦੇ ਨਾਲ ਹੀ ਵਿਗਿਆਨ ਅਤੇ ਫਲਸਫੇ ਨੂੰ ਮਨੁੱਖਤਾ ਦੀ ਭਲਾਈ ਲਈ ਵਰਤਣ ਦੀ ਥਾਂ ਪੂੰਜੀਵਾਦ ਦਾ ਪੂਰਾ ਉਸਾਰ ਢਾਂਚਾ ਇਹਨਾਂ ਨੂੰ ਮੁਨਾਫ਼ੇ ਦੀਆਂ ਵਲਗਣਾਂ ਵਿੱਚ ਕੈਦ ਕਰਨ ਅਤੇ ਕਿਰਤੀ ਲੋਕਾਂ ਦਾ ਵੱਧ ਤੋਂ ਵੱਧ ਖੂਨ ਨਿਚੋੜਨ ਦੇ ਸਾਧਨ ਮਾਤਰ ਬਣਾਉਣ ਲਈ ਦਿਨ ਰਾਤ ਪੱਬਾਂ ਭਾਰ ਹੋਇਆ ਰਹਿੰਦਾ ਹੈ। ਇਸ ਲਈ ਅੱਜ ਦੇ ਸਮੇ ਵਿੱਚ ਨਿਆਂ ਅਤੇ ਬਰਾਬਰੀ ਆਧਾਰਿਤ ਲੁੱਟ-ਰਹਿਤ ਸਮਾਜ ਸਿਰਜਣ ਦਾ ਸੁਪਨਾ ਦੇਖਣ ਵਾਲੇ ਲੋਕਾਂ ਲਈ ਇਹ ਜਰੂਰੀ ਹੈ ਕਿ ਭੌਤਿਕਵਾਦੀ ਵਿਗਿਆਨਕ ਚੇਤਨਾ ਦੇ ਹੱਕ ਵਿੱਚ ਖਲੋਣ ਅਤੇ ਡਾਰਵਿਨ ਦੇ ਸਿਧਾਂਤਾਂ ਸਮੇਤ ਵਿਗਿਆਨ ਦੇ ਹਰ ਖੇਤਰ ਵਿੱਚ ਹੋ ਰਹੇ ਵਿਚਾਰਵਾਦੀ ਹਮਲਿਆਂ ਦਾ ਅਤੇ ਵਿਗਿਆਨਕ ਤੱਥਾਂ ਨੂੰ ਤੋੜ- ਮਰੋੜ ਕੇ ਪੂੰਜੀਵਾਦ ਦੀ ਸੇਵਾ ਕਰਨ ਵਾਲਿਆਂ ਦਾ ਮੂੰਹ ਤੋੜ ਜਵਾਬ ਦੇਣ ਦੀ ਤਿਆਰੀ ਕਰਨ।

**(ਲੰਬੇ ਲੇਖ ‘ਜੀਵ ਵਿਕਾਸ ਦਾ ਸਿਧਾਂਤ-ਡਾਰਵਿਨ ਅਤੇ ਵਾਦ ਵਿਵਾਦ’ ਵਿੱਚੋਂ)**

# ਤਰਕਸੰਗਤ ਸੰਵੇਦਨਸ਼ੀਲਤਾ



ਡਾ. ਸ਼ਿਆਮ ਸੁੰਦਰ ਦੀਪਤੀ

ਅਜੋਕੇ ਸਮੇਂ ਵਿੱਚ ਅਸੀਂ ਦੇਖ ਰਹੇ ਹਾਂ ਕਿ ਮਨੁੱਖੀ ਸੰਵੇਦਨਸ਼ੀਲਤਾ ਘੱਟ ਹੋ ਰਹੀ ਹੈ। ਮਨੁੱਖਾਂ ਦੇ ਵਿਵਹਾਰ ਕੋਰੇ ਹੋ ਰਹੇ ਹਨ। ਸੰਵੇਦਨਸ਼ੀਲਤਾ ਨੂੰ ਬੇਮਤਲਬ ਕਿਹਾ ਜਾ ਰਿਹਾ ਹੈ। ਉਸ ਨੂੰ ਮਾਣਤਾ ਨਹੀਂ ਮਿਲ ਰਹੀ। ਸੰਵੇਦਨਸ਼ੀਲ ਹੋਣਾ ਹੌਲੀ-ਹੌਲੀ ਮਨੁੱਖ ਦੀ ਕਮਜ਼ੋਰੀ ਕਰਾਰ ਦਿੱਤਾ ਜਾਣ ਲੱਗਿਆ ਹੈ। ਕਿਸੇ ਵਕਤ ਕਿਸੇ ’ਤੇ ਭੀੜ ਪੈਣ ’ਤੇ ਲੋਕ ਨੰਗੇ ਪੈਰ ਭੱਜ ਲੈਂਦੇ ਸੀ ਤੇ ਅੱਜ ਇਹ ਦ੍ਰਿਸ਼ ਹੈ ਹੀ ਘੱਟ, ਤੇ ਜੇ ਕਿਤੇ ਮਿਲਦਾ ਹੈ ਤਾਂ ਉਹ ਆਰਾਮ ਨਾਲ ਸੂਟ-ਬੂਟ ਪਾ, ਟਾਈ ਲਾ ਕੇ ਤੁਰਦਾ ਹੈ। ਨਤੀਜੇ ਵਿੱਚੋਂ ਜੋ ਦੇਖ ਰਹੇ ਹਾਂ, ਕਿ ਮਨੁੱਖੀ ਰਿਸ਼ਤੇ ਪਤਲੇ ਹੋ ਰਹੇ ਹਨ, ਮਤਲਬੀ। ਇੱਥੋਂ ਤੱਕ ਕਿ ਆਪਣੇ ਜੰਮੇ ਬੱਚੇ ਨੂੰ ਕਰੈੱਚ ਛੱਡ ਕੇ ਕਿੱਟੀ ਪਾਰਟੀਆਂ ਵਿੱਚ ਮਸਤ ਹੋਣਾ ਤੇ ਬਜ਼ੁਰਗਾਂ ਨੂੰ ਬਿਰਧ ਆਸ਼ਰਮ ਦੇ ਹਵਾਲੇ ਕਰਕੇ ਅਰਾਮ ਦੀ ਨੀਂਦ ਲੈਣਾ ਆਮ ਹੈ। ਜਦੋਂ ਕਿ ਪਹਿਲਾਂ ਜੇ ਘਰ ਦਾ ਕੋਈ ਜੀਅ ਥੋੜ੍ਹਾ ਜਿਹਾ ਵੀ ਲੇਟ ਹੋ ਜਾਂਦਾ ਸੀ ਤਾਂ ਮਨ ਨੂੰ ਕਾਹਲ ਪੈਣ ਲੱਗਦੀ ਸੀ।

ਠੀਕ ਹੈ ਕਿ ਇਹ ਵਿਵਹਾਰ ਸਮਾਜ ਦੀ ਤਬਦੀਲੀ ਦੀ ਦੇਣ ਹੈ। ਮਸ਼ੀਨੀ ਅਤੇ ਤੇਜ਼ ਰਫ਼ਤਾਰੀ ਸਮੇਂ ਵਿੱਚ, ਜੋ ਵੀ ਸਾਹਮਣੇ ਆਉਂਦਾ ਹੈ ਤੇ ਲਗਦਾ ਹੈ ਇਹ ਅੜਿੱਕਾ ਹੈ, ਉਹ ਲਤਾੜਿਆ ਜਾਂਦਾ ਹੈ। ਕਿਸੇ ਨੂੰ ਵੀ ਸਪੀਡ ਬ੍ਰੇਕਰ ਪਸੰਦ ਨਹੀਂ ਹਨ, ਭਾਵੇਂ ਇਹ ਰਫ਼ਤਾਰ ਕਿਸੇ ਵੱਡੀ ਦੁਰਘਟਨਾ ਵਿੱਚ ਤਬਦੀਲ ਹੋ ਜਾਵੇ। ਇਹ ‘ਸਪੀਡਬ੍ਰੇਕਰ’ ਅਸਲ ਵਿੱਚ ਮਨੁੱਖ ਦੀ ਵਿਉਂਤਬੰਦੀ ਦਾ ਨਤੀਜਾ ਹਨ। ਘਟਨਾਵਾਂ ਦੇ ਵਿਸਲੇਸ਼ਣ ਵਿੱਚੋਂ ਇਹ ਧਾਰਨਾ ਪੈਦਾ ਹੋਈ ਹੈ।

ਰਿਸ਼ਤਿਆਂ ਦੇ ਹੋ ਰਹੇ ਘਾਣ, ਆਪਸੀ ਦੂਰੀ ਨੂੰ ਲੈ ਕੇ ਵੀ ਮਨੁੱਖ ਵਿਉਂਤਬੰਦੀ ਕਰ ਸਕਦਾ ਹੈ। ਬੱਚਿਆਂ ਦਾ ਕਰੈੱਚ ਦਾ ਸਮਾਂ ਘੱਟ ਕਰਨ ਜਾਂ ਖਤਮ ਕਰਨ ਲਈ ਦੁਨੀਆਂ ਦੀਆਂ ਕਈ ਸਰਕਾਰਾਂ ਨੇ ਔਰਤ ਨੂੰ ਜਣੇਪੇ ਅਤੇ ਬੱਚੇ ਦੀ ਪਰਵਰਿਸ਼ ਲਈ ਤਿੰਨ ਸਾਲ ਦਾ ਸਮਾਂ ਦਿੱਤਾ ਹੈ। ਉਸਤੋਂ ਬਾਅਦ ਬੱਚਾ ਪਲੇਪੈੱਨ ਵਿੱਚ ਚਲਾ ਜਾਂਦਾ ਹੈ। ਮਰਦਾਂ ਲਈ ਵੀ ਪਰਿਵਾਰ ਨੂੰ ਸਮਾਂ ਦੇਣ ਲਈ ਹਫ਼ਤੇ ਦੇ ਘੰਟੇ ਕੁੱਝ ਇਸ ਤਰ੍ਹਾਂ ਤੈਅ ਕੀਤੇ ਹਨ ਕਿ ਹਰ ਰੋਜ਼ ਨਾ ਸਹੀ, ਹਫ਼ਤੇ ਵਿੱਚ ਹੀ ਦੋ-ਤਿੰਨ ਦਿਨ ਸਾਰਾ ਪਰਿਵਾਰ ਮਿਲ ਕੇ ਬੈਠ ਸਕੇ।

ਇਹ ਆਪਸ ਵਿੱਚ ਮਿਲ ਬੈਠਣ ਦੀ ਭਾਵਨਾ ਹੀ ਸੰਵੇਦਨਸ਼ੀਲਤਾ ਹੈ ਤੇ ਜਜ਼ਬਾਤਾਂ ਦੇ ਪ੍ਰਗਟਾਵੇ ਦਾ ਪਹਿਲੂ ਹੈ ਤੇ ਵਿਉਂਤਬੰਦੀ ਮਨੁੱਖ ਦੀ ਸਿਆਣਪ ਵਿੱਚੋਂ ਪੈਦਾ ਹੋਇਆ ਸੰਕਲਪ ਹੈ।

ਤਰਕ ਜੀਵਨ ਨੂੰ ਨਵੇਂ-ਨਵੇਂ ਰਸਤੇ ’ਤੇ ਪਾਉਂਦਾ ਹੈ। ਮਨੁੱਖ ਦੇ ਸਰੀਰ ਵਿੱਚ ਜਿੱਥੇ ਇੱਕ ਕਮਾਲ ਦਾ ਅੰਗ ਦਿਮਾਗ ਹੈ, ਜੋ ਕਿ ਸਰੀਰ ਦਾ ਕੰਟਰੋਲ ਰੂਮ ਹੈ, ਜੋ ਕਿ ਸਾਡੀ ਹਲ-ਚਲ, ਬੋਲ-ਬੁਲਾਰੇ ਨੂੰ ਤਾਂ ਕੰਟਰੋਲ ਕਰਦਾ ਹੀ ਹੈ, ਸਾਡੇ ਦਿਲ ਦੀ ਧੜਕਣ ਅਤੇ ਸਾਹਾਂ ਦੀ ਰਫ਼ਤਾਰ ਨੂੰ ਵੀ ਕਾਬੂ ਕਰਦਾ ਹੈ। ਮਨੁੱਖ ਦੀ ਇੱਕ ਵਖਰੀ ਖਾਸੀਅਤ ਹੈ ਕਿ ਕਿਸੇ ਵੀ ਸਮੱਸਿਆ ਦੇ ਸਾਹਮਣੇ ਆ ਜਾਣ ’ਤੇ ਕੀ ਕਦਮ ਪੁੱਟਦਾ ਹੈ, ਇਹ ਫੈਸਲਾ ਕਰਨਾ ਵੀ ਦਿਮਾਗ ਦਾ ਕਾਰਜ ਹੈ।

ਫੈਸਲਾ ਸਿਰਫ਼ ਰੋਟੀ ਖਾਣ ਜਾਂ ਸਰੀਰਕ ਸੁਰੱਖਿਆ ਤੱਕ ਹੀ ਸੀਮਤ ਨਹੀਂ ਹੈ, ਹੁਣ ਜਦੋਂ ਅਸੀਂ ਸਮਾਜ ਵਿੱਚ ਰਿਸ਼ਤੇ ਬਣਾ ਕੇ ਰਹਿੰਦੇ ਹਾਂ, ਉਹਨਾਂ ਦੇ ਆਪਸੀ ਸਬੰਧਾਂ ਨੂੰ ਲੈ ਕੇ ਵੀ ਕਈ ਫੈਸਲੇ ਕਰਨੇ ਹੁੰਦੇ ਹਨ। ਮਨੁੱਖੀ ਵਿਵਹਾਰ ਵਿੱਚ ਫੈਸਲੇ ਲੈਣ ਦੇ ਦੋ ਹੀ ਤਰੀਕੇ ਹਨ। ਜਜ਼ਬਾਤੀ ਤੌਰ ’ਤੇ ਫੈਸਲਾ ਲੈਣਾ ਅਤੇ ਹਾਲਾਤ ਨੂੰ ਸੋਚ ਵਿਚਾਰ ਕੇ, ਵਿਸ਼ਲੇਸ਼ਣ ਕਰਕੇ ਫੈਸਲਾ ਲੈਣਾ। ਉਦਾਹਰਣ ਦੇ ਤੌਰ ’ਤੇ ਕਿਸੇ ਨੂੰ ਗੁੱਸਾ ਆਇਆ ਤੇ ਜਵਾਬ ਵਿੱਚ ਥੱਪੜ ਮਾਰ ਦਿੱਤਾ ਅਤੇ ਗਾਲੋਗਾਲੀ ਹੋ ਗਿਆ। ਦੂਸਰੇ ਪਾਸੇ, ਹਾਲਤ ਨੂੰ ਸਮਝਦੇ ਹੋਏ, ਠਰ੍ਹੰਮੇ ਨਾਲ ਬੈਠ ਕੇ, ਸੋਚ ਕੇ ਫੈਸਲਾ ਲੈਣਾ। ਖ਼ੁਦ ਸਮਝਣਾ ਤੇ ਦੂਸਰੇ ਨੂੰ ਸਮਝਾਉਣਾ। ਟਕਰਾਅ ਦੀ ਸਥਿਤੀ ਨੂੰ ਸੁਲਝਾਉਣਾ।

ਟਕਰਾਅ ਨੂੰ ਸੁਲਝਾਉਣਾ, ਮੌਕਾ ਵੀ ਸੰਭਾਲਣਾ ਤੇ ਚੰਗੇ ਭਵਿੱਖ ਲਈ ਤਿਆਰੀ ਵੀ ਕਰਨੀ ਹੈ, ਕਿ ਅਜਿਹੇ ਟਕਰਾਅ ਦੀ ਸਥਿਤੀ ਪੈਦਾ ਹੀ ਨਾ ਹੋਵੇ। ਰਿਸ਼ਤਿਆਂ ਵਿੱਚ ਟਕਰਾਅ ਅਤੇ ਕਸੀਦਗੀ ਦੇ ਮੱਦੇ ਨਜ਼ਰ ਅੱਜ ਜੋ ਗੱਲ ਸਾਹਮਣੇ ਆ ਰਹੀ ਹੈ ਕਿ ਮਨੁੱਖ ਜ਼ਜਬਾਤਾਂ ਤੋਂ ਕੋਰੇ ਹੋ ਕੇ ਵੀ ਨਹੀਂ ਰਹਿ ਸਕਦਾ ਤੇ ਇਕੱਲੀ ਸਿਆਣਪ ਵੀ ਕਿਸੇ ਥਾਂ ’ਤੇ ਨਹੀਂ ਪਹੁੰਚਾਉਂਦੀ।

ਮਨੁੱਖੀ ਸੰਵੇਦਨਾ ਅਤੇ ਸਿਆਣਪ, ਮਨੁੱਖ ਦੇ ਕੁਦਰਤੀ ਗੁਣ ਹਨ ਤੇ ਸਮਾਜਿਕ ਪ੍ਰਬੰਧ ਵਿੱਚ ਸਮਾਜਿਕ

*ਬਾਕੀ ਪੰਨਾ 23 ’ਤੇ*

# ਕ੍ਰਾਂਤੀਕਾਰੀ ਵਿਜੈ ਕੁਮਾਰ ਸਿਨਹਾ

**ਸ਼ਿਵ ਕੁਮਾਰ ਮਿਸਰ**

*ਇਹ ਲੇਖ ਸ਼ਿਵ ਕੁਮਾਰ ਮਿਸਰ ਜੀ ਨੇ 'ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ (H.S.R.A)' ਦੇ ਪ੍ਰਚਾਰ-ਪ੍ਰਸਾਰ ਅਤੇ ਅੰਤਰ-ਰਾਸ਼ਟਰੀ ਸੰਪਰਕ ਸਕੱਤਰ ਵਿਜੈ ਕੁਮਾਰ ਸਿਨਹਾ ਜੀ ਦੀ ਮੌਤ 'ਤੇ ਜੁਲਾਈ 1992 ਵਿੱਚ ਲਿਖਿਆ ਸੀ। ਮਰਹੂਮ ਸ਼ਿਵ ਕੁਮਾਰ ਮਿਸਰ ਵੀ 'ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ' ਦੇ ਕ੍ਰਾਂਤੀਕਾਰੀ ਸਨ। ਆਪਣੀ ਕਿਤਾਬ 'ਕਾਕੋਰੀ ਤੋਂ ਨਕਸਲਵਾੜੀ' (ਰਾਜਨੀਤਕ ਸਵੈ ਜੀਵਨੀ) ਕਾਰਨ ਉਹ ਕਾਫੀ ਉੱਘੇ ਹੋਏ ਹਨ। ਉਹ ਭਾਰਤੀ ਕਮਿਊਨਸਟ ਪਾਰਟੀ (ਮਾਰਕਸਵਾਦੀ) ਦੇ ਕੇਂਦਰੀ ਕਮੇਟੀ ਮੈਂਬਰ ਰਹੇ ਅਤੇ ਫਿਰ ਸੀ.ਪੀ.ਆਈ.(ਐੱਮ. ਐੱਲ.) ਦੀ ਪਹਿਲੀ ਕੇਂਦਰੀ ਕਮੇਟੀ ਦੇ ਵੀ ਮੈਂਬਰ ਰਹੇ। -ਸੰਪਾਦਕ*

ਸਾਡੇ ਵਿਜੈ 'ਦਾ' (ਕਾਮਰੇਡ ਵਿਜੈ ਕੁਮਾਰ ਸਿਨਹਾ) 16 ਜੁਲਾਈ 1992 ਨੂੰ ਨਹੀਂ ਰਹੇ। ਉਹ ਕੁੱਝ ਸਮੇਂ ਤੋਂ ਸਿਕੰਦਰਾਬਾਦ (ਆਂਧਰਾ ਪ੍ਰਦੇਸ਼) ਵਿੱਚ ਰਹਿ ਰਹੇ ਸਨ, ਸ਼ਾਇਦ ਇਸ ਲਈ ਉੱਤਰ ਪ੍ਰਦੇਸ਼ ਨੇ ਉਹਨਾਂ ਦੀ ਮੌਤ ਦੀ ਖਬਰ ਨਹੀਂ ਸੁਣੀ। ਜਿਆਦਾ ਦੁੱਖ ਦੀ ਗੱਲ ਇਹ ਹੈ ਕਿ ਸਾਡੀਆਂ ਅੱਖਾਂ 'ਤੇ ਪੱਟੀ ਚੜ੍ਹਾ ਦਿੱਤੀ ਗਈ ਹੈ, ਅਸੀਂ ਕ੍ਰਾਂਤੀਕਾਰੀਆਂ ਨੂੰ ਭੁੱਲ ਗਏ, ਹੁਣ ਲੋਕ ਵਿਰੋਧੀ ਰਾਜਨੀਤਕਾਂ ਅਤੇ ਢੌਂਗੀ ਬਾਬਿਆਂ ਦੇ ਜਾਲ ਵਿੱਚ ਉਲਝ ਕੇ ਰਹਿ ਗਏ ਹਾਂ। ਹੁਣ ਸਾਡੇ ਕੋਲ ਵਿਜੈ 'ਦਾ' ਵਰਗੇ ਮਹਾਨ ਕ੍ਰਾਂਤੀਕਾਰੀਆਂ ਨੂੰ ਚੇਤੇ ਕਰਨ ਦਾ ਸਮਾਂ ਤੱਕ ਨਹੀਂ। ਹੁਣ ਸ਼ਹੀਦਾਂ ਦੀਆਂ ਚਿਤਾਵਾਂ 'ਤੇ ਮੇਲੇ ਨਹੀਂ ਲੱਗਦੇ, ਗਿਰਝਾਂ ਦੇ ਝੁੰਡ ਨੱਚਦੇ ਵਿਖਾਈ ਦਿੰਦੇ ਹਨ।



**17 ਜਨਵਰੀ 1909** ਨੂੰ ਜਨਮੇ ਵਿਜੈ ਸਿਨਹਾ ਉੱਤਰ ਪ੍ਰਦੇਸ਼ ਵਿੱਚ ਕਾਨਪੁਰ ਦੀ ਧਰਤੀ ਦੇ ਪੁੱਤਰ ਸਨ। ਉਹ ਰਾਜਨੀਤਕ ਆਕਾਸ਼ ਵਿੱਚ ਪੂਰੀ ਬੁਲੰਦੀ ਨਾਲ ਚਮਕੇ। ਉਹਨਾਂ ਦਿਨਾਂ ਵਿੱਚ ਕ੍ਰਾਂਤੀਕਾਰੀ ਅਣਗਿਣਤ ਸਨ,ਪਰ ਕ੍ਰਾਂਤੀਕਾਰੀ ਪਰਿਵਾਰ ਬਹੁਤ ਘੱਟ ਸਨ। ਉਹ ਇੱਕ ਸਾਧਾਰਨ ਪਰਿਵਾਰ ਵਿੱਚ ਪੈਦਾ ਹੋਏ।

ਮੈਨੂੰ ਸਾਲ 1929 ਦੀ ਇੱਕ ਘਟਨਾ ਯਾਦ ਆਉਂਦੀ ਹੈ। ਵਿਜੈ ਸਿਨਹਾ ਨੂੰ ਯਾਦ ਕਰਦਾ ਹਾਂ ਤਾਂ ਉਸਦੀ ਮਾਂ ਸ਼ਰਦ ਕੁਮਾਰੀ ਸਿਨਹਾ ਦੀ ਮੂਰਤ ਸਾਹਮਣੇ ਆ ਕੇ ਖੜ੍ਹ ਜਾਂਦੀ ਹੈ। ਲਾਹੌਰ ਸਾਜ਼ਿਸ ਕੇਸ ਦੇ ਕ੍ਰਾਂਤੀਕਾਰੀਆਂ ਨੂੰ ਭੁੱਖ ਹੜਤਾਲ ਕੀਤਿਆਂ ਦੋ ਮਹੀਨੇ ਹੋ ਚੁੱਕੇ ਸੀ। ਅਮਰ ਸ਼ਹੀਦ ਜਤਿੰਦਰ ਨਾਥ ਦਾਸ ਦੀ ਸ਼ਹਾਦਤ ਤੋਂ ਕੁੱਝ ਦਿਨ ਪਹਿਲਾਂ ਦੀ ਗੱਲ ਹੈ। ਮਾਂ ਨੂੰ ਘੇਰੀ ਦਸ ਪੰਦਰਾਂ ਨੌਜਵਾਨ ਲੜਕੇ ਉਸ ਦੇ ਕਮਰੇ ਵਿੱਚ ਬੈਠੇ ਹੋਏ ਸਨ। ਅਖਬਾਰ ਪੜ੍ਹਿਆ ਜਾ ਰਿਹਾ ਸੀ। ਉਹ ਭੁੱਖ ਹੜਤਾਲੀਆਂ 'ਤੇ ਕੀਤੇ ਜਾ ਰਹੇ ਜਬਰਾਂ ਦੀਆਂ ਖਬਰਾਂ ਨਾਲ ਭਰਿਆ ਪਿਆ ਸੀ ਖਬਰਾਂ ਸੁਣਦੇ -ਸੁਣਦੇ ਮੇਰੀਆਂ ਅੱਖਾਂ ਚ ਹੰਝੂ ਆ ਗਏ। ਮਾਂ ਨੇ ਕਿਹਾ, "ਓਏ! ਤੂੰ ਰੋਂਦਾ ਹੈ। ਕ੍ਰਾਂਤੀਕਾਰੀ ਕਿਵੇਂ ਬਣੇਗਾ? ਵੇਖਦਾ ਨਹੀਂ ਮੈਂ ਦੋ ਸ਼ੇਰਾਂ ਦੀ ਮਾਂ ਹਾਂ। ਮੇਰੇ ਦੋਵੇਂ ਸ਼ੇਰ ਭੁੱਖ ਹੜਤਾਲ 'ਤੇ ਹਨ ਪਰ ਮੇਰੀਆਂ ਅੱਖਾਂ ਵਿੱਚ ਹੰਝੂ ਨਹੀਂ ਹਨ।" ਅਸੀ ਸਾਰੇ ਨੌਜਵਾਨ ਮਾਂ ਦਾ ਮੂੰਹ ਵੇਖਦੇ ਰਹਿ ਗਏ।

ਉਹ ਸੱਚਮੁੱਚ ਦੋ ਸ਼ੇਰਾਂ ਦੀ ਮਾਂ ਸੀ। ਵੱਡੇ ਬੇਟੇ ਰਾਜ ਕੁਮਾਰ ਸਿਨਹਾ ਕਾਕੋਰੀ ਕੇਸ ਵਿੱਚ ਦਸ ਸਾਲ ਦੀ ਕੈਦ ਦੀ ਸਜ਼ਾ ਕੱਟ ਰਹੇ ਸੀ। ਉਹਨਾਂ ਨੇ ਵੀ ਲਾਹੌਰ ਦੇ ਕ੍ਰਾਂਤੀਕਾਰੀਆਂ ਦੇ ਸਮਰਥਨ ਵਿੱਚ ਭੁੱਖ ਹੜਤਾਲ ਕਰ ਰੱਖੀ ਸੀ। ਛੋਟੇ ਬੇਟੇ ਵਿਜੈ ਕੁਮਾਰ ਸਿਨਹਾ ਲਾਹੌਰ ਸਾਜ਼ਿਸ ਕੇਸ ਵਿੱਚ ਬੰਦੀ ਸਨ। ਅਤੇ ਲਾਹੌਰ ਜੇਲ੍ਹ ਵਿੱਚ ਭੁੱਖ ਹੜਤਾਲ 'ਤੇ ਸਨ।

ਉਹ ਦੋ ਸ਼ੇਰਾਂ ਦੀ ਮਾਂ ਹੀ ਨਹੀਂ ਸੀ। ਉਹ ਖ਼ੁਦ ਵੀ ਸ਼ੇਰਣੀ ਸੀ। ਉਹ ਖ਼ੁਦ ਕ੍ਰਾਂਤੀਕਾਰੀ ਸੀ। ਉਸ ਨੇ ਅਨੇਕਾਂ ਕ੍ਰਾਂਤੀਕਾਰੀਆਂ ਲਈ ਪਨਾਹ ਦਾ ਪ੍ਰਬੰਧ ਕੀਤਾ। ਉਸ ਨੇ ਕ੍ਰਾਂਤੀਕਾਰੀ ਕਾਸ਼ੀ ਰਾਮ ਅਤੇ ਹਲਧਰ ਵਾਜਪੇਈ ਨੂੰ ਪੁਲਿਸ ਦੇ ਚੱਕਰ ਵਿੱਚ ਫਸਣ ਤੋਂ ਬਚਾਇਆ। ਸ਼ਹੀਦ ਭਗਤ ਸਿੰਘ ਦੀ ਸਜ਼ਾ ਰੱਦ ਕਰਵਾਉਣ ਲਈ ਉਸ ਨੇ ਆਪਣੇ ਪਿਤਾ ਦੇ ਨਾਲ ਪੂਰੇ ਪੰਜਾਬ ਦਾ ਦੌਰਾ ਕੀਤਾ ਸੀ। 'ਭਗਤ ਸਿੰਘ ਨੂੰ ਫਾਂਸੀ ਹੋ ਗਈ' ਇਹ ਸ਼ਬਦ ਸੁਣਦੇ ਹੀ ਉਹ ਸੜਕ 'ਤੇ ਬੇਹੋਸ਼ ਹੋ ਕੇ ਡਿੱਗ ਗਈ ਸੀ, ਪਰ ਆਪਣੇ ਪੁੱਤਰਾਂ ਬਾਰੇ ਪੂਰੀ ਤਰ੍ਹਾ ਦਲੇਰ ਸੀ। ਉਹ ਸਿਰਫ ਰਾਜੂ 'ਦਾ' ਅਤੇ ਵਿਜੈ 'ਦਾ' ਦੀ ਮਾਂ ਨਹੀਂ ਸੀ। ਉਹ ਸਮੁੱਚੇ ਕ੍ਰਾਂਤੀਕਾਰੀਆਂ ਦੀ ਮਾਂ ਸੀ। ਸਾਰੇ ਦੇਸ਼ ਦੀ ਮਾਂ ਸੀ। ਉਹ ਕਾਨਪੁਰ ਦੀ ਮਾਂ ਸੀ। ਕਿੰਨੀਆਂ ਕੁ ਹਨ ਅਜਿਹੀਆਂ ਮਾਵਾਂ, ਅਤੇ ਕਿੰਨ੍ਹੇ ਕੁ ਹਨ ਅਜਿਹੀਆਂ ਮਾਵਾਂ

ਦੇ ਰਾਜ ਸਿਨਹਾ, ਵਿਜੈ ਸਿਨਹਾ ਵਰਗੇ ਬੇਟੇ।

ਯਾਦ ਆਉਂਦੀ ਹੈ ਵਿਜੈ ਸਿਨਹਾ ਦੇ ਵੱਡੇ ਭਰਾ ਰਾਜ ਕੁਮਾਰ ਸਿਨਹਾ ਦੀ। ਕਾਕੋਰੀ ਕੇਸ ਚ ਦਸ ਸਾਲ ਦੀ ਸਜ਼ਾ ਕੱਟੀ। ਫਿਰ ਦੂਸਰੇ ਸੰਸਾਰ ਯੁੱਧ ਸਮੇਂ ਪੰਜ ਸਾਲ ਦਿਉਲੀ ਅਤੇ ਫਤੇਹਗੜ ਵਰਗੀਆਂ ਜੇਲ੍ਹਾਂ ਵਿੱਚ ਬੰਦ ਰਹੇ। ਉਹਨਾਂ ਦੀ ਕ੍ਰਾਂਤੀਕਾਰੀ ਊਰਜਾ ਅੰਤ ਤੱਕ ਨਹੀ ਘਟੀ। ਮੂੰਹ ਫਟ ਆਲੋਚਕ ਸਨ, ਮੈਨੂੰ ਜਦ ਵੀ ਮਿਲਦੇ ਕਹਿੰਦੇ, "ਸ਼ਿਵ ਕੁਮਾਰ! ਆਪਣੀ ਪਾਰਟੀ ਨੂੰ ਕਹੋ, ਦੇਸ਼ ਦੀਆਂ ਕ੍ਰਾਂਤੀਕਾਰੀ ਰਵਾਇਤਾਂ ਤੋਂ ਉਦਾਸੀਨ ਰਹਿ ਕੇ ਕੋਈ ਪਾਰਟੀ ਕ੍ਰਾਂਤੀ ਨਹੀਂ ਕਰ ਸਕਦੀ।"

ਵਿਜੈ ਸਿਨਹਾ ਦੀ ਪਤਨੀ ਸ੍ਰੀ ਰਾਜਯਮ ਨੇ ਸ਼ਾਂਤੀ ਨਿਕੇਤਨ ਦੀ ਪੜ੍ਹਾਈ ਛੱਡ ਕੇ ਸਾਲ 1942 ਵਿੱਚ ਆਂਧਰਾ ਦੇ ਪਿੰਡਾਂ ਵਿੱਚ ਕ੍ਰਾਂਤੀ ਦੀ ਅਲਖ ਜਗਾਈ ਸੀ। ਉਹਨਾਂ ਦਾ ਇਕਲੌਤਾ ਪੁੱਤਰ ਸੀ—ਅਜੈ ਸਿਨਹਾ। ਉਹ ਨਕਸਲਵਾੜੀ ਅੰਦੋਲਨ ਵਿੱਚ ਕੁੱਦਿਆ। ਉਹਨਾਂ ਦੇ ਭਾਣਜੇ ਪੀ.ਸੀ ਮਿੱਤਰ ਕਾਨਪੁਰ ਅਤੇ ਕਟਕ ਦੇ ਕ੍ਰਾਂਤੀਕਾਰੀਆਂ ਵਿੱਚ ਰਹੇ। ਵਿਜੈ ਸਿਨਹਾ ਦੀ ਨੂੰਹ ਸ਼ਾਂਤਾ ਸਿਨਹਾ ਨੇ ਆਂਧਰਾ ਦੇ ਨਕਸਲਵਾੜੀ ਅੰਦੋਲਨ 'ਤੇ ਥੀਸਿਸ ਲਿਖ ਕੇ ਦਿੱਲੀ ਯੂਨੀਵਰਸਿਟੀ ਤੋਂ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ। ਉਹ ਹੁਣ ਆਂਧਰਾ ਪ੍ਰਦੇਸ਼ ਦੀਆਂ ਮਜ਼ਦੂਰ ਔਰਤਾਂ ਅਤੇ ਉਹਨਾਂ ਦੇ ਬੱਚਿਆਂ ਦੇ ਭਲਾਈ ਕਾਰਜਾਂ ਵਿੱਚ ਲੱਗੀ ਹੋਈ ਹੈ। ਵਿਜੈ ਦੀਆਂ ਦੋ ਪੋਤੀਆਂ ਵਿਦਿਆਰਥੀ ਅੰਦੋਲਨਾਂ ਵਿੱਚ ਸਰਗਰਮ ਹਨ।

ਕਿੰਨੇ ਕੁ ਹਨ ਅਜਿਹੇ ਪਰਿਵਾਰ ਜੋ ਇਸ ਤਰ੍ਹਾਂ ਭਾਰਤ ਦੀ ਕ੍ਰਾਂਤੀਕਾਰੀ ਰਾਜਨੀਤੀ ਵਿੱਚ ਕੁੱਦੇ ਹਨ? ਵਿਜੈ 'ਦਾ' ਨੂੰ ਯਾਦ ਕਰਦੇ ਹੋਏ ਅਸੀਂ ਇਸ ਪਰਿਵਾਰ ਅੱਗੇ ਕਿਉਂ ਨਾ ਝੁਕੀਏ?

## ਕ੍ਰਾਂਤੀ ਕੇਂਦਰ ਕਾਨਪੁਰ

ਵਿਜੈ ਸਿਨਹਾ ਜਦ ਕ੍ਰਾਂਤੀਕਾਰੀ ਅੰਦੋਲਨ ਵਿੱਚ ਸਰਗਰਮ ਹੋਏ ਸੀ, ਉਦੋਂ ਨਾ ਮਿਲਵਰਤਨ ਅੰਦੋਲਨ ਦੀ ਵਾਪਸੀ ਨਾਲ ਨਿਰਾਸ਼ਾ ਛਾਈ ਹੋਈ ਸੀ। ਕਾਕੋਰੀ ਦੇ ਕ੍ਰਾਂਤੀਕਾਰੀਆਂ ਰਾਮ ਪ੍ਰਸਾਦ ਬਿਸਮਿਲ, ਅਸ਼ਫਾਕ ਉੱਲਾ ਖਾਂ, ਰਾਜੇਂਦ੍ਰ ਲਹਿੜੀ ਅਤੇ ਠਾਕੁਰ ਰੋਸ਼ਨ ਸਿੰਘ ਦੀ ਫਾਂਸੀ ਅਤੇ ਹੋਰਾਂ ਨੂੰ ਕਾਲੇ ਪਾਣੀ ਦੀਆਂ ਸਜ਼ਾਵਾਂ ਨੇ ਦੇਸ਼ ਦੇ ਨੌਜਵਾਨਾਂ ਨੂੰ ਪ੍ਰੇਰਿਤ ਕੀਤਾ ਸੀ। ਪਰ ਇਸ ਕੇਸ ਵਿੱਚ ਹੋਈਆਂ ਗ੍ਰਿਫਤਾਰੀਆਂ ਬਾਅਦ ਉੱਤਰ ਭਾਰਤ ਦੇ ਕ੍ਰਾਂਤੀਕਾਰੀ ਅੰਦੋਲਨ ਦਾ ਕੇਂਦਰ ਬਿਖਰ ਗਿਆ ਸੀ । ਉਨਾਂ ਹੀ ਦਿਨਾਂ ਵਿੱਚ ਵਿਜੈ ਸਿਨਹਾ ਅਤੇ ਉਹਨਾਂ ਦੇ ਸਾਥੀਆਂ ਨੇ ਜਿਮਨਾਸਟਿਕ ਗਰੁੱਪਾਂ ਆਦਿ ਦੀ ਸਥਾਪਨਾ ਕਰਕੇ ਕ੍ਰਾਂਤੀ ਦਾ ਪ੍ਰਚਾਰ ਸ਼ੁਰੂ ਕੀਤਾ। ਕੁੱਝ ਹੀ ਸਮੇਂ ਵਿੱਚ ਇਹ ਦਲ ਐਨਾ ਸ਼ਕਤੀਸ਼ਾਲੀ ਹੋ ਗਿਆ ਕਿ ਉਹਨਾਂ ਨੇ ਚੰਦਰ ਸ਼ੇਖਰ ਆਜ਼ਾਦ ਜੀ ਦੀ ਸੁਰੱਖਿਆ ਦਾ ਪੂਰਾ ਪ੍ਰਬੰਧ ਕਰਕੇ ਉਹਨਾਂ ਨੂੰ ਝਾਂਸੀ ਤੋਂ ਕਾਨਪੁਰ ਸੱਦ ਲਿਆ। ਇਸ ਤੋਂ ਬਾਅਦ ਕਾਨਪੁਰ ਤੋਂ ਹੀ ਸਾਰੇ ਦੇਸ਼ ਦੇ ਕ੍ਰਾਂਤੀਕਾਰੀ ਅੰਦੋਲਨ ਦਾ ਸੰਚਾਲਨ ਹੋਣ ਲੱਗਿਆ।

ਵਿਜੈ ਸਿਨਹਾ ਦੇ ਇਸ ਯਤਨ ਦਾ ਹੀ ਸਿੱਟਾ ਸੀ ਕਿ ਕਾਨਪੁਰ ਨੂੰ ਸਾਰੇ ਉੱਤਰੀ ਭਾਰਤ ਵਿੱਚ ਕ੍ਰਾਂਤੀ ਦਾ ਮੁੱਖ ਕੇਂਦਰ ਹੋਣ ਦਾ ਮਾਣ ਮਿਲਿਆ। ਇਸ ਦਲ ਨੇ ਯੋਗੇਸ ਚੈਟਰਜੀ ਅਤੇ ਸ਼ਚਿੰਦਰ ਨਾਥ ਸਾਨਿਆਲ ਨੂੰ ਜੇਲ੍ਹ ਤੋਂ ਛੁਡਵਾਉਣ, ਸਾਰੇ ਭਾਰਤ ਦੇ ਕ੍ਰਾਂਤੀਕਾਰੀਆਂ ਨੂੰ ਇੱਕ ਲੜੀ ਵਿੱਚ ਪਰੋਣ ਅਤੇ ਬੰਬ ਕਾਰਖਾਨੇ ਚਲਾਉਣ ਦੇ ਨਾਲ-ਨਾਲ ਮਜ਼ਦੂਰਾਂ ਦੇ ਵਿੱਚ ਵੀ ਕੰਮ ਸ਼ੁਰੂ ਕੀਤਾ। ਕਾਂਗਰਸ ਵਿੱਚ ਵੀ ਉਸ ਨੇ ਆਪਣੇ ਪ੍ਰਭਾਵ ਦਾ ਵਿਸਥਾਰ ਕੀਤਾ। ਲਾਲਾ ਲਾਜਪਤ ਰਾਏ ਦੇ ਕਾਤਲ ਸਾਂਡਰਸ ਦੇ ਸਫਾਏ ਨੇ ਸਾਰੇ ਦੇਸ਼ ਨੂੰ ਜਾਗ੍ਰਤ ਕੀਤਾ। ਫਿਰੋਜ ਸ਼ਾਹ ਕੋਟਲਾ ਦੇ ਖੰਡਰਾਂ ਦੀ ਮੀਟਿੰਗ ਵਿੱਚ ਕ੍ਰਾਂਤੀ ਦਾ ਕੇਂਦਰ ਮੁੜ ਜਥੇਬੰਦ ਹੋ ਗਿਆ। ਭਗਤ ਸਿੰਘ ਅਤੇ ਬਟੁਕੇਸ਼ਵਰ ਦੱਤ ਵੱਲੋਂ ਕੇਂਦਰੀ ਅਸੈਂਬਲੀ ਵਿੱਚ ਬੰਬ ਵਿਸਫੋਟ ਕੀਤਾ ਗਿਆ। ਇਸ ਕਾਰਵਾਈ ਨੇ ਬੋਲਿਆਂ ਦੇ ਕੰਨ ਖੋਲ੍ਹ ਦਿੱਤੇ।

ਇਨ੍ਹਾਂ ਕਾਰਵਾਈਆਂ ਤੋਂ ਬਾਅਦ ਲਾਹੌਰ ਦਾ ਪ੍ਰਸਿੱਧ ਮੁਕੱਦਮਾ ਚੱਲਿਆ। ਕਾਨਪੁਰ ਨੂੰ ਇਹ ਮਾਣ ਵੀ ਪ੍ਰਾਪਤ ਹੋਇਆ ਕਿ ਇਸ ਮੁਕੱਦਮੇ ਵਿੱਚ ਕਾਨਪੁਰ ਦੇ ਸਭ ਤੋਂ ਵੱਧ ਨੌਜਵਾਨ ਬੰਦੀ ਬਣਾਏ ਗਏ। — ਵਿਜੈ ਸਿਨਹਾ, ਸ਼ਿਵ ਵਰਮਾ , ਜੈ ਦੇਵ ਕਪੂਰ, ਡਾਕਟਰ ਗਯਾ ਪ੍ਰਸਾਦ, ਅਜੈ ਘੋਸ਼, ਸੁਰੇਂਦ੍ਰ ਪਾਂਡੇ, ਬਟੁਕੇਸ਼ਵਰ ਦੱਤ ਅਤੇ ਅਮਰ ਸ਼ਹੀਦ ਮਹਾਂਵੀਰ ਸਿੰਘ। ਇਹ ਸਭ ਕਾਨਪੁਰ ਦੇ ਹੀ ਵਿਦਿਆਰਥੀ ਸਨ।

## ਉਦੇਸ਼ ਬਣਿਆ ਸਮਾਜਵਾਦ

ਵਿਜੈ ਸਿਨਹਾ ਨੇ ਕ੍ਰਾਂਤੀ ਦੇ ਇਸ ਕੇਂਦਰ ਨੂੰ ਜਥੇਬੰਦ ਕਰਨ ਵਿੱਚ ਪ੍ਰਮੁੱਖ ਭੂਮਿਕਾ ਨਿਭਾਈ। ਨਾਲ ਹੀ ਉਹਨਾਂ ਨੇ ਕ੍ਰਾਂਤੀਕਾਰੀ ਦਲ ਵੱਲੋਂ ਸਮਾਜਵਾਦ ਦਾ ਉਦੇਸ਼ ਸਵਿਕਾਰ ਕਰਨ ਵਿੱਚ ਪ੍ਰਮੁੱਖ ਭੂਮਿਕਾ ਨਿਭਾਈ ।ਫਿਰੋਜ਼ ਸ਼ਾਹ ਕੋਟਲਾ ਦੀ ਮੀਟਿੰਗ ਵਿੱਚ ਦਲ ਨੇ ਸਮਾਜਵਾਦ ਦਾ ਉਦੇਸ਼ ਨਿਰਧਾਰਤ ਕੀਤਾ ਅਤੇ ਉਸ ਨੇ ਆਪਣੇ ਨਾਮ 'ਹਿੰਦੁਸਤਾਨ ਪਰਜਾਤੰਤਰ ਸੰਘ' ਵਿੱਚ 'ਸਮਾਜਵਾਦ' ਸ਼ਬਦ ਜੋੜ ਲਿਆ। ਹੁਣ ਉਸਦਾ ਨਾਮ ਹੋ ਗਿਆ— 'ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ'

ਭਗਤ ਸਿੰਘ ਨੇ ਜੇਲ੍ਹ, ਅਦਾਲਤ ਅਤੇ ਫਿਰ ਫਾਂਸੀ ਦੇ ਤਖਤੇ 'ਤੇ ਖੜ੍ਹੇ ਹੋ ਕੇ ਸਮਾਜਵਾਦ ਦੇ ਉਦੇਸ਼ ਨੂੰ ਪ੍ਰਸਾਰਿਤ ਕੀਤਾ ।ਸਮਾਜਵਾਦ ਦੇ ਇਸ ਐਲਾਨ ਨੇ ਆਜ਼ਾਦੀ ਅੰਦੋਲਨ

ਨੂੰ ਇੱਕ ਨਵੀਂ ਦਿਸ਼ਾ ਅਤੇ ਨਵੀਂ ਸ਼ਕਤੀ ਪ੍ਰਦਾਨ ਕੀਤੀ। ਇਸ ਯੁਗਾਂਤਰਕਾਰੀ ਦੌਰ ਵਿੱਚ ਵੀ ਵਿਜੈ 'ਦਾ' ਸਭ ਤੋਂ ਅੱਗੇ ਸਨ।

ਲਾਹੌਰ ਦੇ ਮੁਕੱਦਮੇ ਵਿੱਚ ਵਿਜੈ ਸਿਨਹਾ ਨੂੰ ਉਮਰ ਭਰ ਕੈਦ ਦੀ ਸਜ਼ਾ ਦਿੰਦੇ ਹੋਏ ਜੱਜ ਨੇ ਲਿਖਿਆ ਸੀ ਕਿ ਉਹ ਇਸ ਸਾਜ਼ਿਸ ਦੇ ਨੇਤਾ ਸਨ। ਉਸ ਨੇ ਹੀ ਭਾਰਤ ਪੱਧਰੀ ਪਾਰਟੀ ਨੂੰ ਜਥੇਬੰਦ ਅਤੇ ਏਕਤਾ ਬਧ ਕੀਤਾ ਸੀ।

ਵਿਜੈ ਸਿਨਹਾ ਅਤੇ ਭਾਰਤ ਦੇ ਕਿੰਨੇ ਹੀ ਕ੍ਰਾਂਤੀਕਾਰੀ ਕਾਲੇਪਾਣੀ ਭੇਜੇ ਗਏ। ਉੱਥੇ ਵੀ ਸਰਕਾਰ ਖਿਲਾਫ਼ ਸਖਤ ਸੰਘਰਸ਼ ਚਲਦਾ ਰਿਹਾ। 1993 ਦੀ ਕਾਲੇਪਾਣੀ ਦੀ ਭੁੱਖ ਹੜਤਾਲ ਵਿੱਚ ਮਹੀਨੇ ਦੇ ਅੰਦਰ ਹੀ ਮਹਾਵੀਰ ਸਿੰਘ, ਮੋਹਨ ਕਿਸ਼ੋਰ ਅਤੇ ਮੋਹਿਤ ਮੋਇਤਰਾ ਨੇ ਸ਼ਹਾਦਤ ਪ੍ਰਾਪਤ ਕੀਤੀ। ਸਰਕਾਰ ਨੂੰ ਇਹਨਾਂ ਕ੍ਰਾਂਤੀਕਾਰੀਆਂ ਅੱਗੇ ਝੁਕਣਾ ਪਿਆ। ਉਸ ਤੋਂ ਬਾਅਦ ਕਾਲੇਪਾਣੀ ਦੀ ਜੇਲ੍ਹ ਇੱਕ ਯੂਨੀਵਰਸਿਟੀ ਬਣ ਗਈ, ਉੱਥੇ ਦੁਨੀਆਂ ਭਰ ਦੀਆਂ ਕ੍ਰਾਂਤੀਆਂ ਦਾ ਅਧਿਐਨ ਹੋਇਆ ਅਤੇ ਜਿਆਦਾਤਰ ਕ੍ਰਾਂਤੀਕਾਰੀ ਕਮਿਊਨਿਸਟ ਸਿਧਾਂਤਾਂ ਦੇ ਧਾਰਨੀ ਬਣੇ।

ਕਾਲੇਪਾਣੀ ਤੋਂ ਵਾਪਸ ਆਉਂਦੇ ਹੀ ਵਿਜੈ ਸਿਨਹਾ ਫਿਰ ਕ੍ਰਾਂਤੀਕਾਰੀ ਵਿਚਾਰਾਂ ਦੇ ਪ੍ਰਸਾਰ -ਪ੍ਰਚਾਰ ਵਿੱਚ ਜੁਟ ਗਏ। ਬ੍ਰਿਟਿਸ਼ ਸਰਕਾਰ ਨੇ ਇਹਨਾਂ ਵੱਲੋਂ ਲਿਖਤ ਪ੍ਰਸਿੱਧ ਕਿਤਾਬ 'In Andamans : The Indian Bastille' ਜਬਤ ਕਰ ਲਈ। ਯੁੱਧ ਕਾਲ ਵਿੱਚ ਉਹਨਾਂ ਨੂੰ ਫਿਰ ਜੇਲ੍ਹ ਚ ਬੰਦ ਕਰ ਦਿੱਤਾ ਗਿਆ। ਲਗਭਗ ਪੰਜ ਸਾਲ ਦਿਉਲੀ ਅਤੇ ਫਤੇਹਗੜ ਵਰਗੀਆਂ ਜੇਲ੍ਹਾਂ ਚ ਰੱਖੇ ਗਏ।

ਜੇਲ੍ਹ ਚੋਂ ਆ ਕੇ ਆਪ ਫਿਰ ਸਮਾਜਵਾਦੀ ਵਿਚਾਰਧਾਰਾ ਦੇ ਪ੍ਰਚਾਰ ਵਿੱਚ ਲੱਗੇ ਰਹੇ। ਉਹਨਾਂ ਨੇ ਸੋਵੀਅਤ ਯੂਨੀਅਨ ਦੀ ਯਾਤਰਾ ਕੀਤੀ। ਉੱਥੋਂ ਵਾਪਸ ਆ ਕੇ ਉਹਨਾਂ ਨੇ 'ਸੋਵੀਅਤ ਦਾ ਨਵਾਂ ਇਨਸਾਨ' ਕਿਤਾਬ ਲਿਖੀ ਜੋ ਸਾਰੀ ਦੁਨੀਆਂ ਵਿੱਚ ਪ੍ਰਸਿੱਧ ਹੋਈ । ਉਹ ਲਿਖਦੇ ਰਹੇ, ਲਿਖਦੇ ਰਹੇ—ਜਦ ਤੱਕ ਉਹਨਾਂ ਦੀ ਸਰੀਰਕ ਸਮਰੱਥਾ ਨੇ ਜਵਾਬ ਨਾ ਦਿੱਤਾ। ਬੇਟੇ ਅਜੈ ਸਿਨਹਾ ਦੀ ਬੇਵਕਤ ਮੌਤ ਨੇ ਉਹਨਾਂ ਨੂੰ ਨਿਰਾਸ਼ਾ ਚ ਧੱਕ ਦਿੱਤਾ।

ਵਿਜੈ ਸਿਨਹਾ ਦੀ ਮੌਤ ਤੋਂ ਲਗਭਗ ਸਾਲ ਭਰ ਪਹਿਲਾਂ ਰਾਮ ਚੰਦਰ ਰੁਸੀਆ ਅਤੇ ਮੈਂ ਉਹਨਾਂ ਨੂੰ ਮਿਲਣ ਗਏ। ਉਹਨਾਂ ਦਾ ਘਰ ਕ੍ਰਾਂਤੀਕਾਰੀਆਂ ਅਤੇ ਸੁਹਿਰਦ ਲੋਕਾਂ ਨਾਲ ਭਰਿਆ ਹੋਇਆ ਸੀ। ਉਹ ਮੌਤ ਬਿਸਤਰ 'ਤੇ ਸਨ। ਸਰੀਰਕ ਸ਼ਕਤੀ ਦੇ ਨਾਲ ਉਹਨਾਂ ਦੀ ਯਾਦਦਾਸ਼ਤ ਵੀ ਖਤਮ ਹੋ ਚੁੱਕੀ ਸੀ। ਬਹੁਤ ਘੱਟ ਬੋਲਦੇ ਸੀ। ਉਹਨਾਂ ਦੀ ਮਾਂ ਨੂੰ ਨਾ ਰਹੇ ਕਈ ਸਾਲ ਹੋ ਚੁੱਕੇ ਸੀ। ਉਹਨਾਂ ਨੇ ਮੈਨੂੰ ਬਾਰ ਬਾਰ ਕਿਹਾ 'ਸ਼ਿਵ! ਮੇਰੀ ਮਾਂ ਇੱਥੇ ਕਦੇ ਨਹੀਂ ਆਈ। ਇੱਕ ਬਾਰ ਉਸ ਨੂੰ ਲੈ ਆਵੋ।' ਕਾਕੋਰੀ ਦੇ ਪ੍ਰਸਿੱਧ ਕ੍ਰਾਂਤੀਕਾਰੀ ਰਾਮ ਦੁਲਾਰੇ ਤ੍ਰਿਵੇਦੀ ਦੀ ਮੌਤ ਨੂੰ ਵੀ ਕਈ ਸਾਲ ਹੋ ਗਏ ਸੀ। ਫਿਰ ਵੀ ਵਿਜੈ 'ਦਾ' ਉਹਨਾਂ ਨੂੰ ਜੀਵਤ ਮੰਨਣ ਲੱਗੇ ਸੀ। ਉਹਨਾਂ ਨੇ ਸਾਨੂੰ ਬਾਰ ਬਾਰ ਕਿਹਾ "ਰਾਮ ਦੁਲਾਰੇ ਤ੍ਰਿਵੇਦੀ ਨੂੰ ਮੇਰਾ ਪ੍ਰਣਾਮ ਕਹਿਣਾ ਨਾ ਭੁੱਲਣਾ।"

ਜੋ ਦੇਸ਼ ਵਿਜੈ 'ਦਾ' ਵਰਗੇ ਕ੍ਰਾਂਤੀਕਾਰੀਆਂ ਨੂੰ ਭੁੱਲ ਜਾਵੇਗਾ, ਉਹ ਨਾ ਤਾਂ ਦੇਸ਼ ਦੀ ਆਜ਼ਾਦੀ ਨੂੰ ਬਚਾ ਸਕੇਗਾ ਅਤੇ ਨਾ ਸਮਾਜਵਾਦ ਵਰਗਾ ਪ੍ਰਬੰਧ ਲਿਆ ਸਕੇਗਾ। ਇਸ ਲਈ ਜਰੂਰੀ ਹੈ ਕਿ ਅਸੀਂ ਅਜਿਹੇ ਕ੍ਰਾਂਤੀਕਾਰੀਆਂ ਅਤੇ ਚਿੰਤਕਾਂ ਤੋਂ ਪ੍ਰੇਰਣਾ ਲਈਏ ਅਤੇ ਦੇਸ਼ ਅਤੇ ਦੁਨੀਆਂ ਦੀਆਂ ਨਵੀਆਂ ਹਾਲਤਾਂ ਵਿੱਚ ਇਨਕਲਾਬ ਦੇ ਨਵੇਂ ਰਾਹ ਲੱਭੀਏ।

**ਪੰਜਾਬੀ ਅਨੁਵਾਦ : ਬਲਬੀਰ ਲੌਂਗੋਵਾਲ**

---

*ਪੰਨਾ 20 ਦਾ ਬਾਕੀ...*

ਤਾਣੇ-ਬਾਣੇ ਰਾਹੀਂ ਇਹਨਾਂ ਦੋਹਾਂ ਦੇ ਸਿਹਤਮੰਦ ਸੰਤੁਲਨ ਨੂੰ ਅਸੀਂ ਖ਼ੁਦ ਹੀ ਵਿਗਾੜਿਆ ਹੈ। ਇਸ ਸੰਤੁਲਨ ਦੀ ਸਮਝ ਨੇ ਵੀ ਸਾਨੂੰ ਕਈ ਰਾਹ ਦਿਖਾਏ ਹਨ ਤੇ ਆਪਸੀ ਰਿਸ਼ਤਿਆਂ ਨੂੰ ਸਾਵਾ ਕਰਨ ਦੀ ਸਮਝ ਦਿੱਤੀ ਹੈ।

ਤਰਕ ਸੰਗਤ ਸੰਵੇਦਨਸ਼ੀਲਤਾ ਦਾ ਸੰਤੁਲਨ, ਮਨੁੱਖ ਦੀ ਆਪਣੀ ਸਮਝ ਵਿੱਚੋਂ ਉਪਜਿਆ ਹੈ ਤੇ ਇਸ ਨੂੰ ਸਿੱਖਣ ਦੀ ਵਿਉਂਤ ਵੀ ਸਾਡੇ ਕੋਲ ਹੈ। ਇਸ ਨੂੰ ਸਮੇਂ-ਸਮੇਂ ਪਰਿਵਾਰ ਸਮਝਾਵੇ ਜਾਂ ਸਕੂਲ ਦਾ ਮਾਹੌਲ, ਇਹਨਾਂ ਦੋਹਾਂ ਨੂੰ ਆਪਣੀ ਭੂਮਿਕਾ ਪਛਾਣਨੀ ਚਾਹੀਦੀ ਹੈ। ਇਹ ਮਨੁੱਖੀ ਜੀਵਨ ਦੀਆਂ ਔਕੜਾਂ ਨੂੰ ਘੱਟ ਕਰਦੀ ਹੈ। ਭਵਿੱਖ ਦੇ ਵਰਤਾਰਿਆਂ ਬਾਰੇ ਦੱਸ ਕੇ ਅਨਿਸ਼ਚਤਤਾ ਨੂੰ ਖਤਮ ਕਰਕੇ ਸਹੀ ਰਾਹ ਪਾਉਂਦੀ ਹੈ।

ਜਦੋਂ ਅਸੀਂ ਤਰਕ ਨਾਲ ਜੁੜੇ ਕਾਰਜਾਂ ਨੂੰ ਉਭਾਰਦੇ ਹਾਂ ਤਾਂ ਇਹ ਸਾਰੇ ਉਪਰਾਲੇ ਮਨੁੱਖੀ ਜ਼ਿੰਦਗੀ ਦੇ ਬਚਾਅ ਲਈ ਹਨ। ਇਹ ਇਸ ਲਈ ਹੁੰਦੇ ਹਨ ਕਿ ਅਸੀਂ ਮਨੁੱਖੀ ਜ਼ਿੰਦਗੀ ਨੂੰ ਪਿਆਰ ਕਰਦੇ ਹਾਂ ਅਤੇ ਮਨੁੱਖੀ ਜੀਵਨ ਵਿੱਚ ਪਿਆਰ ਸਭ ਤੋਂ ਅਹਿਮ ਅਤੇ ਡੂੰਘਾ ਜਜ਼ਬਾਤ ਹੈ। ਪਿਆਰ ਹੀ ਹੈ, ਜੋ ਮਨੁੱਖ ਨੂੰ ਸੰਵੇਦਨਸ਼ੀਲ ਬਣਾਉਂਦਾ ਹੈ। ਪਰ ਤਰਕ ਅਤੇ ਸਿਆਣਪ ਨੂੰ ਨਾਲ ਲੈ ਕੇ, ਹੱਥ ਫੜ ਕੇ ਤੁਰੋ ਤਾਂ ਨਤੀਜੇ ਬਹੁਤ ਹੀ ਵਧੀਆ ਨਿਕਲਦੇ ਹਨ।

**ਐਸੋਸੀਏਟ ਪ੍ਰੋਫੈਸਰ**
**ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ**
**98158 08506**




## ਵਾਇਰਸ ਅਜੇ ਜਿੰਦਾ ਹੈ

ਨੈਣਾਂ ਦੇ ਵਿੱਚ ਖ਼ੁਸ਼ੀ ਲਿਸ਼ਕਦੀ
ਭਾਈ ਲਾਲੋ ਖਿੜਿਆ
ਕਹਿਰ ਹੰਢਾਏ ਪਿੰਡੇ ਉੱਤੇ
ਕਾਲ਼ੀ ਰੁੱਤ ਨਾਲ ਭਿੜਿਆ

ਪਲ ਪਲ ਸਾਡੇ ਨੈਣਾਂ ਵਿੱਚੋਂ
ਅੱਥਰੂ ਵੀ ਨੇ ਕਿਰਦੇ
ਹੱਕ ਲਿਆ ਹੈ ਸ਼ੀਸ਼ ਵਾਰਕੇ
ਤੋਰਕੇ ਟੁਕੜੇ ਦਿਲ ਦੇ

ਨਾ ਕਿਸੇ ਨੇ ਖੈਰਤ ਪਾਈ
ਨਾ ਹੀ ਖੈਰ ਹਾਂ ਮੰਗਦੇ
ਦੇਵੇਗਾ ਇਤਿਹਾਸ ਗਵਾਹੀ
ਫੁੱਲ ਖਿੜੇ ਨੇ ਜੰਗ ਦੇ

ਸੌ ਗੰਢਾ ਤੇ ਸੌ ਛਿੱਤਰ ਵੀ
ਦੋਵੇਂ ਖਾਈ ਜਾਂਦੇ
ਟੱਬੇ ਖਾ ਕੇ ਦੁੱਧ ਨੇ ਦਿੰਦੇ
ਮੀਂਗਣ ਪਾਈ ਜਾਂਦੇ

ਅੱਗੇ ਸ਼ਿਕਾਰੀ ਪਿੱਛੇ ਲੋਕੀ
ਭੱਜਿਆਂ ਜਾਣ ਨਾ ਦੇਣਾ
'ਕੱਠ ਲੋਹੇ ਦੀ ਲੱਠ ਵੇ ਲੋਕਾ
ਸੰਨ੍ਹ ਲਾਣ ਨਹੀਂ ਦੇਣਾ

ਬੋਲ਼ੇ ਹਾਕਮ ਦੇ ਕੰਨ ਖੋਲ੍ਹੇ
ਜਿਵੇਂ ਭਗਤ ਸਿਓਂ ਸਾਡਾ
ਕੰਨ ਮਰੋੜੇ ਢਾਅ ਲਿਆ ਲੋਕਾਂ
ਬਣਿਆਂ ਫਿਰਦਾ ਡਾਢਾ

ਅਜੇ ਨਾ ਆਈ ਮੰਜ਼ਲ ਤੇਰੀ
ਇਹ ਸਮੇਂ ਦਾ ਕਹਿਣਾ
ਐਮ ਐੱਸ ਪੀ ਤੇ ਕੇਸ ਵਾਪਸੀ
ਹੋਰ ਬੜਾ ਕੁੱਝ ਲੈਣਾ

ਅਜੇ ਬਿਮਾਰੀ ਰੂਪ ਬਦਲਿਆ
ਅਜੇ ਹੈ ਵਾਇਰਸ ਜਿੰਦਾ
ਸੰਗਰਾਮਾਂ ਦੇ ਗੀਤ ਗਾਂਵਦਾ
ਕਿਰਤੀ ਵੀਰ ਪਰਿੰਦਾ

ਜਨਤਕ ਵੰਡ ਪ੍ਰਣਾਲੀ ਵਾਲਾ
ਭੋਗ ਪਾਉਣ ਨੂੰ ਫਿਰਦੇ
ਖੁੱਲ੍ਹੀ ਮੰਡੀ , ਖੁੱਲ੍ਹੇ ਗੱਫੇ
ਭਾਲ਼ ਰਹੇ ਨੇ ਚਿਰ ਦੇ

ਜੋ ਵੀ ਮਿਲਿਆ, ਲੜਕੇ ਮਿਲਿਆ
ਲੋਕਾਂ ਬਾਂਹ ਮਰੋੜੀ
ਕਿਸੇ ਵੇਲੇ ਵੀ ਡੰਗ ਮਾਰੇਗਾ
ਜੇ ਨਾ ਸਿਰੀ ਮਰੋੜੀ

ਸੂਹੀ ਸਾਂਝੀ ਫੁਲਕਾਰੀ 'ਤੇ
ਦਾਗ਼ ਪੈਣ ਨਹੀਂ ਦੇਣਾ
ਲੁੱਟ ਜਬਰ 'ਤੇ ਟਿਕਿਆ ਜਿਹੜਾ
ਸਿਸਟਮ ਰਹਿਣ ਨਹੀਂ ਦੇਣਾ

ਕਰ ਲਿਆ ਹੈ ਗੋਡਿਆਂ ਪਰਨੇ
ਹੱਲਾ ਹੋਰ ਵੀ ਮਾਰੋ
ਵੈਰੀ ਮਿੱਤ ਨਾ ਹੋਏ ਭੁੱਲਕੇ
ਗੱਲ ਨਾ ਮਨੋਂ ਵਿਸਾਰੋ

ਅਜੇ ਤਾਂ ਸਾਡੇ ਬੁੱਧੀਜੀਵੀ
ਜੇਲ੍ਹਾਂ ਦੇ ਵਿੱਚ ਸੜਦੇ
ਪਾਪ ਕੀ ਜੰਞ ਲੈ ਦਿੱਲੀਓਂ ਆਉਂਦੇ
ਮਨ ਆਈਆਂ ਨੇ ਕਰਦੇ



ਕੱਲੇ 'ਕੱਲੇ ਮਾਰ ਨਾ ਖਾਈਏ
ਮਿਲਕੇ ਜੋਟੀ ਪਾਈਏ
ਦ੍ਰਿੜ, ਖਾੜਕੂ ਘੋਲ ਲੰਮੇਰੇ
ਜਿੱਤਾਂ ਤੀਕ ਚਲਾਈਏ।

*- ਅਮੋਲਕ ਸਿੰਘ*

# ਨਵੀਂ ਸਵੇਰ ਪਾਠਸ਼ਾਲਾ

✶ ਕਿਸੇ ਬੱਚੇ ਨੂੰ ਧੱਕੋ-ਜ਼ੋਰੀ ਸਿੱਖਿਆ ਨਾ ਦੇਵੋ, ਉਸ ਨੂੰ ਸਿਰਫ ਇਸਦੀ ਦਿਸ਼ਾ ਵਿਖਾਓ, ਜਿਸ ਨੂੰ ਉਹ ਮਾਣ ਸਕੇ। ਇਸ ਤਰ੍ਹਾਂ ਤੁਸੀਂ ਇੱਕ-ਇੱਕ ਅਦਭੁਤ ਪ੍ਰਤਿਭਾ ਨੂੰ ਖੋਜਣ ਦੇ ਜ਼ਿਆਦਾ ਯੋਗ ਬਣ ਸਕੋਗੇ। **-ਪਲੈਟੋ**

✶ ਆਪਣੇ ਬਚਪਨ ਨੂੰ ਯਾਦ ਕਰਦਿਆਂ ਮੈਂ ਖ਼ੁਦ ਨੂੰ ਸ਼ਹਿਦ ਦੀ ਮੱਖੀ ਦੇ ਰੂਪ ਵਿੱਚ ਦਰਸਾਉਣਾ ਪਸੰਦ ਕਰਾਂਗਾ ਜਿਸ ਨੂੰ ਵੱਖੋ-ਵੱਖਰੇ ਸਾਦੇ ਅਸਪੱਸ਼ਟ ਲੋਕ ਜ਼ਿੰਦਗੀ ਬਾਰੇ ਆਪਣੇ ਗਿਆਨ ਅਤੇ ਵਿਚਾਰਾਂ ਦਾ ਸ਼ਹਿਦ ਦਿੰਦੇ ਸਨ ਅਤੇ ਮੇਰੇ ਚਰਿੱਤਰ ਨੂੰ ਖੁੱਲੇ ਦਿਲੋਂ ਆਪਣੇ ਤਜ਼ਰਬੇ ਨਾਲ ਹੁਲਾਰਾ ਦਿੰਦੇ ਸਨ। ਅਕਸਰ ਇਹ ਸ਼ਹਿਦ ਭੈੜਾ ਅਤੇ ਕੌੜਾ ਹੁੰਦਾ ਸੀ, ਪਰ ਗਿਆਨ ਦਾ ਹਰ ਖਿੰਡਾਅ ਸ਼ਹਿਦ ਦੇ ਸਮਾਨ ਹੁੰਦਾ ਸੀ। **—ਮੈਕਸਿਮ ਗੋਰਕੀ (ਮੇਰਾ ਬਚਪਨ)**

✶ ਸੱਚਾ ਸਾਹਿਤ ਉਹੀ ਹੁੰਦਾ ਹੈ ਜੋ ਸਾਨੂੰ ਮਨੁੱਖ ਵਿਰੋਧੀ ਪ੍ਰਵਿਰਤੀਆਂ ਨਾਲ ਨਫਰਤ ਕਰਨੀ ਸਿਖਾਉਂਦਾ ਹੈ, ਜੋ ਸਾਨੂੰ ਸਮਾਜ ਵਿੱਚ ਮੌਜੂਦ ਬੇਦਿਲੀ , ਸਵਾਰਥ ਅਤੇ ਅੱਤਿਆਚਾਰ ਪ੍ਰਤੀ ਚਿੰਤਤ-ਪ੍ਰੇਸ਼ਾਨ ਹੋਣ ਦੀ ਸੰਵੇਦਨਾ, ਉਹਨਾਂ ਦੇ ਕਾਰਨ ਦੀ ਭਾਲ ਕਰਨ ਦਾ ਵਿਵੇਕ ਅਤੇ ਉਨਾਂ ਵਿਰੁੱਧ ਘੋਲ ਕਰਨ ਦੀ ਹਿੰਮਤ ਅਤੇ ਤਾਕਤ ਪ੍ਰਦਾਨ ਕਰਦਾ ਹੈ, ਅਤੇ ਜੋ ਸਾਨੂੰ ਲਗਾਤਾਰ ਬਿਹਤਰ ਇਨਸਾਨ ਬਣਨ ਅਤੇ ਸਮਾਜ ਦੇ ਉਜਲੇ ਭਵਿੱਖ ਬਾਰੇ ਸੋਚਣ ਲਈ ਪ੍ਰੇਰਿਤ ਕਰਦਾ ਹੈ ।

**—ਇਵਾਨ ਤੁਰਗੇਨੇਵ**

**(ਬਾਲ ਪੁਸਤਕ 'ਬੇਜਾਨ ਚਰਾਗਾਹ' ਦੀ ਭੂਮਿਕਾ ਵਿੱਚੋਂ)**

✶ ਮੈਂ ਮਹਿਸੂਸ ਕਰਦਾ ਹਾਂ ਕਿ ਜੇਕਰ ਤੁਸੀਂ ਬੱਚਿਆਂ ਦੇ ਚੰਗੇ ਅਧਿਆਪਕ ਬਣਨਾ ਹੈ ਤਾਂ ਆਪਣਾ ਦਿਲ ਉਹਨਾਂ ਨੂੰ ਸੌਂਪ ਦਿਓ——ਬੱਚਿਆਂ ਨੂੰ ਪਿਆਰਨਾ ਅਧਿਆਪਕ ਦਾ ਕੰਮ ਹੈ। **—ਸੁਖੋਮਲਿੰਸਕੀ**

✶ ਮੈਂ ਵੇਖਦਾ ਹਾਂ, ਸਾਡੇ ਸਕੂਲ ਵਿੱਚ ਕਈ ਬੱਚੇ ਥਥਲਾਂਦੇ ਸਨ, ਚੋਰੀਆਂ ਕਰਦੇ ਸਨ। ਹਰ ਹਾਲਤ ਵਿੱਚ ਮੈਨੂੰ ਇਸਦਾ ਕਾਰਨ ਇਹ ਲੱਭਿਆ ਕਿ ਉਹਨਾਂ ਦੇ ਮਾਪਿਆਂ ਨੇ ਉਹਨਾਂ ਨੂੰ ਕਈ ਵਾਰ ਬੜਾ ਮਾਰਿਆ, ਜੀਕਰ ਕੋਈ ਚੋਰਾਂ ਨੂੰ ਵੀ ਨਹੀਂ ਮਾਰਦਾ। ਇਸ ਮਾਰ ਦਾ ਅਸਰ ਹੁਣ ਦੂਰ ਕਰਨਾ ਇੱਕ ਬੜਾ ਔਖਾ ਸਵਾਲ ਬਣ ਰਿਹਾ ਹੈ। ਵੱਡੀਆਂ ਸ਼ਰਾਰਤਾਂ ਕਰਨ ਵਾਲੇ, ਸਾਥੀਆਂ ਨੂੰ ਬੇਰਹਿਮੀ ਨਾਲ ਕੁੱਟਣ ਵਾਲੇ, ਉਹਨਾਂ ਦੀਆਂ ਚੀਜ਼ਾਂ ਬਿਨ੍ਹਾਂ ਕਿਸੇ ਸੰਕੋਚ ਦੇ ਭੰਨ ਤੋੜ ਅਤੇ ਸਾੜ ਛੱਡਣ ਵਾਲੇ ਮੁੰਡਿਆਂ ਦੀ ਜਦੋਂ ਮੈਂ ਕਹਾਣੀ ਸੁਣਦਾ ਹਾਂ ਤਾਂ ਸੌ ਫੀਸਦੀ ਉਹਦੇ ਵਿੱਚ ਇਹ ਗੱਲ ਹੁੰਦੀ ਹੈ ਕਿ ਮਾਪਿਆਂ ਨੇ ਉਹਨਾਂ ਨੂੰ ਕੁੱਟ-ਕੁੱਟ ਕੇ, ਕੜਕ ਕੜਕ ਕੇ ਬੇਰਹਿਮ ਬਣਾ ਦਿੱਤਾ ਹੁੰਦਾ ਹੈ। **-ਗੁਰਬਖਸ਼ ਸਿੰਘ ਪ੍ਰੀਤਲੜੀ**

✶ ਸਾਡੇ ਸਕੂਲ ਦੀਆਂ ਕਿਤਾਬਾਂ ਯੁੱਧ ਦੀ ਵਡਿਆਈ ਕਰਦੀਆਂ ਹਨ ਅਤੇ ਇਸ ਦੀ ਭਿਆਨਕਤਾ ਨੂੰ ਲੁਕਾਉਂਦੀਆਂ ਹਨ। ਉਹ ਬੱਚਿਆਂ ਨੂੰ ਨਫ਼ਰਤ ਕਰਨ ਲਈ ਉਕਸਾਉਂਦੀਆਂ ਹਨ। ਮੈਂ ਯੁੱਧ ਦੀ ਬਜਾਏ ਸ਼ਾਂਤੀ ਪੜ੍ਹਾਵਾਂਗਾ, ਨਫ਼ਰਤ ਦੀ ਬਜਾਏ ਪਿਆਰ ਸਿਖਾਵਾਂਗਾ।

**-ਅਲਬਰਟ ਆਇਨਸਟਾਈਨ**

✶ ਬੱਚੇ ਦੀ ਸੋਚਣੀ ਸਦਾ ਜੁੜਵੀਂ ਹੁੰਦੀ ਹੈ। ਉਹ ਅਜਿਹੀਆਂ ਤੁਲਨਾਵਾਂ ਵਿੱਚ , ਬਿੰਬਾਂ ਵਿੱਚ ਸੋਚਦਾ ਹੈ, ਜਿਹੜੀਆਂ ਬੜੀਆਂ ਹੀ ਅਨੋਖੀਆਂ ਹੁੰਦੀਆਂ ਹਨ ਅਤੇ ਇੰਨੀਆਂ ਨਿਰਾਲੀਆਂ ਕਿ ਵੱਡੀ ਉਮਰ ਵਾਲੇ ਉਹਨਾਂ ਨੂੰ ਸਮਝਣੋਂ ਅਸਮਰਥ ਰਹਿੰਦੇ ਹਨ। **-ਕੇ ਕੇਨੇਯੇਵਾ**

✶ ਪੜਾਉਣ ਦੇ ਪਹਿਲੇ ਵਰ੍ਹਿਆਂ ਵਿੱਚ ਹੀ ਮੈਂ ਇਸ ਸਿੱਟੇ ਉੱਤੇ ਅੱਪੜਿਆ ਸਾਂ ਕਿ ਇੱਕ ਅਸਲੀ ਸਕੂਲ ਉਹ ਥਾਂ ਨਹੀਂ ਜਿੱਥੇ ਬੱਚੇ ਗਿਆਨ ਅਤੇ ਸੁਯੋਗਤਾਵਾਂ ਪ੍ਰਾਪਤ ਕਰਨ ਆਉਂਦੇ ਹਨ। ਪੜਾਈ ਮਹੱਤਵਪੂਰਨ ਹੈ, ਪਰ ਇਹ ਬੱਚੇ ਦੇ ਮਾਨਸਿਕ ਜੀਵਨ ਵਿੱਚ ਇੱਕੋ ਇੱਕ ਗੱਲ ਨਹੀਂ। ਜਿੰਨਾ ਵਧੇਰੇ ਮੈਂ ਉਸ ਸਭ ਕੁੱਝ ਨੂੰ ਵਿਚਾਰਦਾ, ਜਿਸ ਨੂੰ ਅਸੀਂ ਵਿੱਦਿਅਕ ਪਾਲਣ ਪੋਸ਼ਣ ਦਾ ਅਮਲ ਕਹਿਣ ਲੱਗ ਪਏ ਹਾਂ, ਉਨਾਂ ਵਧੇਰੇ ਮੈਨੂੰ ਨਿਸ਼ਚਾ ਹੁੰਦਾ ਜਾਂਦਾ ਕਿ ਬੱਚਿਆਂ ਦੇ ਸਮੂਹ ਦਾ ਜੀਵਨ ਜਿਸ ਵਿੱਚ ਅਧਿਆਪਕ ਅਤੇ ਸ਼ਗਿਰਦ ਰੋਚਕਤਾਵਾਂ ਅਤੇ ਸ਼ੁਗਲਾਂ ਦੇ ਇੱਕ ਸਮੂਹ ਰਾਹੀਂ ਜੁੜੇ ਹੋਏ ਹਨ, ਅਸਲੀ ਸਕੂਲ ਹੈ। **—ਸੁਖੋਮਲਿੰਸਕੀ**

✶ ਅੱਜ ਤੋਂ ਵੀਹ ਸਾਲਾਂ ਬਾਅਦ ਤੁਸੀਂ ਉਹਨਾਂ ਚੀਜ਼ਾਂ ਨੂੰ ਲੈ ਕੇ ਜ਼ਿਆਦਾ ਉਦਾਸ ਹੋਵੋਗੇ ਜੋ ਤੁਸੀਂ ਨਹੀਂ ਕੀਤੀਆਂ, ਉਹਨਾਂ ਚੀਜ਼ਾਂ ਦੇ ਮੁਕਾਬਲੇ ਜੋ ਤੁਸੀਂ ਕੀਤੀਆਂ ਹਨ। ਇਸ ਲਈ ਜਹਾਜ਼ ਦੀਆਂ ਰੱਸੀਆਂ ਖੋਲ੍ਹ ਦੇਵੋ। ਵਪਾਰਕ ਹਵਾਵਾਂ ਨੂੰ ਆਪਣੀਆਂ ਕਸ਼ਤੀਆਂ ਚ ਕੈਦ ਕਰ ਲਓ। ਖੋਜੀ ਯਾਤਰਾਵਾਂ ਕਰੋ। ਸੁਫਨੇ ਦੇਖੋ। ਤਲਾਸ਼ ਕਰੋ।

**—ਮਾਰਕ ਟਵੇਨ**



**ਸੰਗ੍ਰਹਿ - ਦਾਤਾ ਸਿੰਘ ਨਮੋਲ**
94176 77407

## ਪੈੜਾਂ ਸਦਾ ਇਨਸਾਫ਼, ਹੱਕ, ਸੱਚ, ਤਰਕ ਦੇ ਆਪਾਂ ਰਹੇ ਸਾਥੀ,

### ਨਜ਼ਰੀਆ

ਕੋਈ ਵੀ ਵਿਚਾਰਧਾਰਕ ਜਾਂ ਵਿਗਿਆਨਕ ਨਜ਼ਰੀਆ ਕਿਸੇ ਅਚਨਚੇਤ ਘਟਨਾ ਨਾਲ ਨਹੀਂ ਬਦਲਦਾ। ਜੇ ਅਜਿਹਾ ਕਿਸੇ ਨਾਲ ਵਾਪਰੇ ਵੀ ਤਾਂ ਕਿਸੇ ਵਿਸ਼ੇਸ਼ ਘਟਨਾ ਨਾਲ ਬਦਲੇ ਖਿਆਲ ਸਥਾਈ ਨਹੀਂ ਹੁੰਦੇ। ਨਜ਼ਰੀਆ ਬਦਲਣ ਉੱਤੇ ਬਹੁਤ ਸਮਾਂ ਲਗਦਾ ਹੈ, ਘੱਟੋ ਘੱਟ ਕੁਝ ਸਾਲ। ਜਦੋਂ ਉੱਪਰਲੇ ਦੱਸੇ ਰਲਵੇਂ ਮਾਹੌਲ ਵਿੱਚ ਕੋਈ ਬੱਚਾ ਜਨਮ ਲੈਂਦਾ ਹੈ, ਉਹ ਆਪਣੀ ਬੁੱਧੀ ਅਨੁਸਾਰ (ਤੇਜ ਜਾਂ ਮੰਦ) ਆਲੇ ਦੁਆਲੇ ਦੇ ਜੀਵਨ ਵਰਤਾਰੇ ਨੂੰ ਸਮਝਦਾ ਹੈ। ਫਿਰ ਵਰਤਾਰੇ ਵਿਚਲੇ ਭੇਦ ਉਸਨੂੰ ਸਮਝ ਆਉਂਦੇ ਹਨ। ਜੀਵਨ ਵਰਤਾਰੇ ਵਿੱਚ ਹੀ ਤਰਕ ਦੇ ਅੰਸ਼ ਪਏ ਹੁੰਦੇ ਹਨ। ਉਨ੍ਹਾਂ ਅੰਸ਼ਾਂ ਨੂੰ ਗ੍ਰਹਿਣ ਕਰਨ ਲਈ ਪਹਿਲਾਂ ਗਿਆਨ ਤੇ ਫਿਰ ਵਿਗਿਆਨਕ ਨਜ਼ਰੀਏ ਦੀ ਲੋੜ ਹੁੰਦੀ ਹੈ। ਗਿਆਨ ਆਪਣੇ ਆਪ ਹੀ ਪ੍ਰਾਪਤ ਨਹੀਂ ਹੁੰਦਾ, ਇਹ ਅਰਜਿਤ ਕਰਨਾ ਪੈਂਦਾ ਹੈ। ਮੇਰੀ ਪੀੜ੍ਹੀ ਦੇ ਬਹੁਤੇ ਲੇਖਕਾਂ ਨੇ ਅਜਿਹਾ ਗਿਆਨ ਗੁਰਬਖਸ਼ ਸਿੰਘ ਪ੍ਰੀਤਲੜੀ ਜਿਹੇ ਲੇਖਕਾਂ, ਵਿਦਵਾਨਾਂ ਤੋਂ ਗ੍ਰਹਿਣ ਕੀਤਾ ਹੈ। ਇਹ ਬਹੁਤ ਲੋਕ ਜਾਣਦੇ ਹਨ ਕਿ (ਕੁਝ ਇਸ ਸੱਚਾਈ ਨੂੰ ਮੰਨ ਲੈਂਦੇ ਹਨ, ਕੁਝ ਨਹੀਂ ਮੰਨਦੇ) ਗਿਆਨ ਦਾ ਕੋਈ ਇੱਕ ਸੋਮਾ ਵੀ ਨਹੀਂ ਹੁੰਦਾ। ਇਹ ਅਨੇਕਾਂ ਸਾਧਨਾਂ ਤੋਂ ਸੋਮਿਆਂ ਰਾਹੀਂ ਅਰਜਿਤ ਕਰਨਾ ਪੈਂਦਾ ਹੈ। ਇਸ ਲਈ ਸਿਰਫ਼ ਗੁਰਬਖਸ਼ ਸਿੰਘ ਪ੍ਰੀਤਲੜੀ ਹੀ ਨਹੀਂ, ਗਿਆਨ ਤੇ ਵਿਗਿਆਨਕ ਨਜ਼ਰੀਏ ਲਈ ਮੇਰੇ ਕਈ ਅਧਿਆਪਕ, ਰਿਸ਼ਤੇਦਾਰ, ਸੰਗੀ ਸਾਥੀ ਤੇ ਵਿਸ਼ੇਸ਼ ਕਰਕੇ ਪੁਸਤਕਾਂ ਇਹਦਾ ਸਾਧਨ ਬਣੀਆਂ ਹਨ।

**ਪਦਮ ਸ਼੍ਰੀ ਪ੍ਰੋ. ਗੁਰਦਿਆਲ ਸਿੰਘ** (ਜਨਮ: 10 ਜਨਵਰੀ)

### ਬੇਸ਼ਕੀਮਤੀ ਕੰਮ

ਲਿਖਣ ਦੀ ਅੰਤਾਂ ਦੀ ਲੋਚਾ ਹੀ ਸਭ ਕੁੱਝ ਨਹੀਂ ਹੈ, ਉਸ ਤੋਂ ਪਹਿਲਾਂ ਜ਼ਿੰਦਗੀ ਦਾ ਜਾਮ ਪੀਣਾ ਵੀ ਜ਼ਰੂਰੀ ਹੈ। ਇੱਕ ਬਹਾਦੁਰ ਤੇ ਖੁੱਲ੍ਹੇ ਡੁਲ੍ਹੇ ਦਿਲ ਨਾਲੋਂ ਦੁਨੀਆਂ 'ਚ ਹੋਰ ਕਿਹੜੀ ਚੀਜ਼ ਵਧੇਰੇ ਚੰਗੀ ਹੋ ਸਕਦੀ ਹੈ ਜੋ ਆਪਣੇ ਕੰਮ ਸਦਕਾ ਆਪਣੇ ਲੋਕਾਂ ਲਈ ਤੇ ਕੁੱਲ ਮਨੁੱਖਤਾ ਲਈ ਨਿਆਂ ਤੇ ਖ਼ੁਸ਼ੀ ਨੂੰ ਜਨਮ ਦੇ ਸਕੇ?

**ਪਾਸਤੋਵਸਕੀ**

### ਚੇਤਨਾ ਦਾ ਰੰਗ

ਬਾਇਓਲੋਜੀ ਨੇ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ। ਇਸ ਦੇ ਪੜ੍ਹਨ ਤੋਂ ਪਤਾ ਲੱਗਾ ਕਿ ਜ਼ਿੰਦਗੀ ਦੀ ਉਤਪਤੀ ਤੇ ਵਿਕਾਸ ਕਿਵੇਂ ਹੋਇਆ। ਇਹ ਵਿਕਾਸ ਜਾਂ ਇਵੋਲਿਊਸ਼ਨ ਪੌਦਿਆਂ ਤੇ ਜਾਨਵਰਾਂ ਦੋਹਾਂ ਵਿੱਚ ਹੋਇਆ। ਜਦ ਬਿਲਕੁਲ ਜ਼ਿੰਦਗੀ ਦੇ ਮੁੱਢ 'ਤੇ ਜਾਈਏ ਤਾਂ ਇਹ ਦੋਨੋਂ ਮਿਲ ਜਾਂਦੇ ਹਨ। ਬੂਟਿਆਂ ਵਿੱਚ ਹਰਾ ਰੰਗ, ਜਿਸ ਨੂੰ ਕਲੋਰੋਫਿਲ ਕਹਿੰਦੇ ਹਨ, ਇਨ੍ਹਾਂ ਨੂੰ ਸ਼ਕਤੀ ਦਿੰਦਾ ਹੈ ਕਿ ਸੂਰਜ ਦੀ ਰੌਸ਼ਨੀ ਦੀ ਐਨਰਜੀ, ਪਾਣੀ ਤੇ ਕਾਰਬਨ ਡਾਈਆਕਸਾਈਡ ਦੇ ਮੇਲ ਨਾਲ ਕਾਰਬੋਹਾਈਡਰੇਟ ਪੈਦਾ ਕਰ ਸਕਣ। ਇਹ ਸ਼ਕਤੀ ਜਾਨਵਰਾਂ ਵਿੱਚ ਨਹੀਂ ਹੈ ਤੇ ਉਨ੍ਹਾਂ ਦਾ ਨਿਰਭਰ ਬਨਸਪਤੀ 'ਤੇ ਹੈ। ਸਭ ਤੋਂ ਪਹਿਲਾਂ ਜ਼ਿੰਦਗੀ ਸਮੁੰਦਰਾਂ ਵਿੱਚ ਸੀ ਤੇ ਉੱਥੇ ਕੀੜਿਆਂ, ਗੰਡ ਗੰਡੋਇਆਂ ਤੋਂ ਮੱਛੀਆਂ ਦੀ ਜੂਨ ਤਾਈਂ ਪਹੁੰਚੀ। ਫੇਰ ਜ਼ਿੰਦਗੀ ਡੱਡੂਆਂ ਤੱਕ ਪਹੁੰਚਦੀ ਧਰਤੀ 'ਤੇ ਆਈ। ਫੇਰ ਕਿਰਲੀਆਂ ਤੋਂ ਤਰੱਕੀ ਕਰਦੀ ਦੁੱਧ ਚੁੰਘਾਉਣ ਵਾਲੇ ਜਾਨਵਰਾਂ ਤੇ ਪਰਿੰਦਿਆਂ ਤੱਕ ਆਈ। ਛਛੂੰਦਰਾਂ, ਟਾਰਸੀਅਸ ਬਾਂਦਰਾਂ ਤੋਂ ਚੱਲਣ ਫਿਰਨ ਵਾਲੇ ਬਾਂਦਰਾਂ ਤੱਕ ਪਹੁੰਚਦੀ ਹੌਲੀ ਹੌਲੀ ਦੋ ਕਰੋੜ ਸਾਲਾਂ ਵਿੱਚ ਆਦਮੀ ਦੇ ਰੂਪ ਵਿੱਚ ਪਹੁੰਚੀ। ਇਸ ਇਲਮ ਨੇ ਮੇਰੇ ਕਪਾਟ ਖੋਲ੍ਹ ਦਿੱਤੇ ਤੇ ਮਜ਼ਹਬਾਂ ਦਿਆਂ ਢਕੌਂਸਲਿਆਂ ਤੇ ਕਰਾਮਾਤਾਂ ਤੋਂ ਮੇਰਾ ਯਕੀਨ ਉੱਠ ਗਿਆ। (ਆਪ ਬੀਤੀ 'ਚੋਂ)

**ਡਾ. ਮਹਿੰਦਰ ਸਿੰਘ ਰੰਧਾਵਾ**

ਜਨਮ ਦਿਨ: 02 ਫ਼ਰਵਰੀ

### ਜਿਉਣ ਦਾ ਅਰਥ

ਜੇਕਰ ਕੋਈ ਮਨੁੱਖ ਕੇਵਲ ਆਪਣੇ ਲਈ ਕੰਮ ਕਰਦਾ ਹੈ ਤਾਂ ਉਹ ਇੱਕ ਪ੍ਰਸਿੱਧ ਵਿਗਿਆਨੀ, ਮਹਾਨ ਵਿਚਾਰਕ, ਉੱਤਮ ਕਵੀ ਤਾਂ ਬਣ ਸਕਦਾ ਹੈ ਪਰ ਉਹ ਸੱਚਮੁੱਚ ਦਾ ਸੰਪੂਰਨ ਅਤੇ ਮਹਾਨ ਮਨੁੱਖ ਨਹੀਂ ਬਣ ਸਕਦਾ।

**ਕਾਰਲ ਮਾਰਕਸ**

## ਸਦਾ ਹੀ ਹੱਕ, ਇਨਸਾਫ਼ ਦੇ ਹੈ ਨਾਲ ਦੇ ਰਹਿਣਾ।...ਮਹਿੰਦਰ ਸਾਥੀ

## ਨਾਸਤਿਕ ਹੋਣ ਦਾ ਫ਼ਖ਼ਰ

ਰੋਜ਼ ਮਰ੍ਹਾ ਦੀ ਜ਼ਿੰਦਗੀ ਵਿੱਚ ਆਸਤਿਕ ਜਾਂ ਨਾਸਤਿਕ ਹੋਣ ਦਾ ਕੋਈ ਫਰਕ ਮਹਿਸੂਸ ਨਹੀਂ ਹੁੰਦਾ। ਸਗੋਂ ਇੱਕ ਨਾਸਤਿਕ ਬੰਦਾ ਵੱਧ ਫ਼ਖ਼ਰ ਤੇ ਜ਼ਿੰਮੇਵਾਰੀ ਨਾਲ ਜਿਉਂਦਾ ਹੈ। ਪਰ ਜਦੋਂ ਕਦੇ ਭਾਵੁਕ ਮਸਲੇ ਸਾਹਮਣੇ ਹੋਣ ਤਾਂ ਉਸ ਸਮੇਂ ਵੀ ਆਪਣਾ ਸਹਾਰਾ ਆਪ ਹੀ ਬਣਨਾ ਪੈਂਦਾ ਹੈ। ਮੇਰੀ ਛੋਟੀ ਭੈਣ ਸਿਵਾਨੀ ਸੰਤਣੀ ਹੈ। ਸਾਡੇ ਬਾਬਾ ਜੀ ਦੀ ਮੌਤ ਤੋਂ ਬਾਅਦ ਮੈਂ ਉਸ ਨੂੰ ਕਿਹਾ ਕਿ ਤੁਹਾਡੀ ਸੰਨਿਆਸੀਆਂ ਦੀ ਜ਼ਿੰਦਗੀ ਕਿੰਨੀ ਸੌਖੀ ਹੈ ਕਿਉਂਕਿ ਤੁਸੀਂ ਇਹ ਕਹਿ ਕੇ ਕਿ ਭਗਵਾਨ ਦੀ ਇਹੋ ਇੱਛਾ ਸੀ, ਮਨ ਸਮਝਾ ਲੈਂਦੇ ਹੋ ਪਰ ਮੈਂ ਤਾਂ ਇਹ ਬਹਾਨਾ ਵੀ ਨਹੀਂ ਵਰਤ ਸਕਦਾ। ਇਸ ਲਈ ਆਪਣੇ ਬਾਬਾ ਜੀ ਦੀ ਮੌਤ ਤੋਂ ਬਾਅਦ ਜਦ ਮੈ ਆਪਣੇ ਆਪ ਨੂੰ ਸਹਿਜ ਕਰਨ ਲਈ ਮਨੋਇਲਾਜ ਬਾਰੇ ਲਿਖ ਰਿਹਾ ਸਾਂ ਤਾਂ 'ਬਾਬਾ ਕਿੱਥੇ ਗਏ' ਪੁਸਤਕ ਲਿਖੀ ਗਈ। ਅਧਿਆਤਮਵਾਦੀਆਂ ਨੇ ਕਿਹਾ ਕਿ ਇਹ ਇੱਕ ਅਧਿਆਤਮਕ ਕਿਤਾਬ ਹੈ ਪਰ ਰੱਬ ਤੋਂ ਬਿਨ੍ਹਾਂ ਇਸ ਤਰ੍ਹਾਂ ਭੌਤਿਕ ਵਿਗਿਆਨ ਵਾਲਿਆਂ ਨੇ ਅਧਿਆਤਮਵਾਦ ਦੇ ਸਮਾਂਤਰ ਪ੍ਰੀਭਾਸ਼ਾ ਬਣਾਈ ਹੋਈ ਹੈ, ਭਾਵ ਬ੍ਰਹਿਮੰਡੀ ਊਰਜਾ ਨਾਲ ਜੁੜਨਾ।



**ਡਾ. ਸੁਰੇਸ਼ ਰਤਨ** (ਡੈਨਮਾਰਕ)

## ਤਰਕਸ਼ੀਲਤਾ

ਯੱਗ ਕੀਤਿਆਂ ਮੀਂਹ ਨਹੀਂ ਪੈਣਾ,
ਮੁਫ਼ਤ ਵਿੱਚ ਨਾ ਉੰਨ ਲਹਾਓ ਲੋਕੋ।
ਮੀਂਹ ਪਾਉਂਦੀਆਂ ਨੇ ਮਾਨਸੂਨ ਪੌਣਾਂ,
ਕਾਹਤੋਂ ਇੰਦਰ ਦੇ ਗੁਣ ਤੁਸੀਂ ਗਾਓ ਲੋਕੋ।
ਝੂਠੇ ਪੀਰ, ਵਲੀਆਂ ਅਤੇ ਔਲੀਆਂ ਤੋਂ,
ਨਾਲ਼ ਸਮਝ ਦੇ ਪੱਲਾ ਬਚਾਓ ਲੋਕੋ।
ਸਮਝੋ, ਸੋਚੋ, ਤਰਕ ਦੇ ਬਣੋ ਸਾਥੀ,
ਏਸੇ ਧਰਤ ਨੂੰ ਸਵਰਗ ਬਣਾਓ ਲੋਕੋ।



**ਪ੍ਰਿੰਸੀਪਲ ਬਲਦੇਵ ਸਿੰਘ ਆਜ਼ਾਦ**

ਅਸਮਾਨੀ ਪੀਂਘ ਇਸ ਲਈ ਖੂਬਸੂਰਤ ਹੁੰਦੀ ਹੈ ਕਿਉਂਕਿ ਉਸਨੇ ਸਾਰੇ ਰੰਗ ਇਕੱਠੇ ਕਰ ਲਏ ਹੁੰਦੇ ਹਨ।

...ਰਸੂਲ ਹਮਜ਼ਾਤੋਵ

## ਸਲਾਮ ! ਰਾਹਤ ਇੰਦੌਰੀ



*ਸਭੀ ਕਾ ਖ਼ੂਨ ਹੈ ਸ਼ਾਮਿਲ ਯਹਾਂ ਕੀ ਮਿੱਟੀ ਮੇਂ,*
*ਕਿਸੀ ਕੇ ਬਾਪ ਕਾ ਹਿੰਦੋਸਤਾਨ ਥੋੜ੍ਹੀ ਹੈ।*

ਨਿਡਰ, ਸੱਚ ਕਹਿਣ ਵਾਲੇ ਤੇ ਆਪਣੀ ਸ਼ਾਇਰੀ ਰੂਪੀ ਕਲਾ ਨਾਲ ਕੀਲ ਲੈਣ ਵਾਲੇ ਪ੍ਰਸਿੱਧ ਮਰਹੂਮ ਉਰਦੂ ਸ਼ਾਇਰ ਡਾ. ਰਾਹਤ ਇੰਦੌਰੀ ਦੀ ਹਾਜ਼ਰ ਜੁਆਬੀ, ਤਿੱਖੇ ਬੋਲਾਂ ਨਾਲ ਜ਼ਿੰਦਗੀ, ਸਮਾਜ ਤੇ ਰਾਜ ਪ੍ਰਬੰਧ ਦੇ ਕੁਹਜਾਂ 'ਤੇ ਚੋਟ ਉਨ੍ਹਾਂ ਦੀ ਕਾਵਿ ਵਿਰਾਸਤ ਤੇ ਕਲਾ ਦਾ ਮਾਣ ਹੈ। ਉਨ੍ਹਾਂ ਦੀ ਬੇਬਾਕ ਸ਼ਾਇਰੀ ਬਾਰੇ ਇੱਕ ਦਿਲਚਸਪ ਕਿੱਸਾ ਅਕਸਰ ਸੁਣਾਇਆ ਜਾਂਦਾ ਹੈ। ਐਮਰਜੈਂਸੀ ਦੌਰਾਨ ਉਨ੍ਹਾਂ ਸ਼ਾਇਰੀ ਦੀ ਮਹਿਫ਼ਲ ਵਿੱਚ ਸਰਕਾਰ ਨੂੰ 'ਚੋਰ' ਕਹਿ ਦਿੱਤਾ ਸੀ। ਅਗਲੇ ਹੀ ਦਿਨ ਉਨ੍ਹਾਂ ਨੂੰ ਇਕ ਸਰਕਾਰੀ ਅਧਿਕਾਰੀ ਨੇ ਸੱਦਿਆ। ਚੋਰ ਕਹਿਣ ਵਾਲੇ ਸ਼ੇਅਰ ਬਾਰੇ ਪੁੱਛਣ 'ਤੇ ਡਾ. ਇੰਦੋਰੀ ਨੇ ਹਾਜ਼ਰ ਜਵਾਬੀ ਨਾਲ ਉੱਤਰ ਦਿੰਦਿਆਂ ਗੱਲ ਨੂੰ ਇਸ ਤਰ੍ਹਾਂ ਗੋਲ ਕੀਤਾ ਕਿ 'ਮੈਂ ਭਾਰਤ ਸਰਕਾਰ ਨੂੰ ਚੋਰ ਨਹੀਂ ਕਿਹਾ, ਮੈਂ ਤਾਂ ਸਰਕਾਰ ਨੂੰ ਚੋਰ ਕਿਹਾ ਐ। ਉਹ ਕਿਤੋਂ ਦੀ ਵੀ ਹੋ ਸਕਦੀ ਹੈ।' ਇਹ ਉੱਤਰ ਸੁਣ ਕੇ ਅਫਸਰ ਮੁਸਕਰਾ ਪਿਆ।

 **ਨਸ਼ਤਰਾਂ** 

ਛਾਲ ਮਾਰ ਕੇ ਬਦਲ ਗਏ ਪਾਲਾ
ਰਾਜਨੀਤੀ ਖੇਡਾਂ ਖੇਡਦੀ।

***

ਜਿੰਨ੍ਹਾਂ ਲੁੱਟ ਦੇ ਅੰਬਾਰ ਲਗਾਏ,
ਉਹਨਾਂ ਨੇ ਚੌਕੀਦਾਰ ਰੱਖਿਆ।

***

ਡੀ.ਜੇ.ਲਾ ਕੇ ਡੱਕਾਂਗੇ ਨਾਅਰੇ,
ਚੰਨਾ ਵੇ ਨਵਾਂ ਚੰਦ ਚਾੜ੍ਹਦੇ।

***

ਅਸੀਂ ਬੂਥੀਆਂ ਚੌਕਾਂ ਵਿੱਚ ਲਾਈਆਂ,
ਦੇਸ਼ ਦੇ ਵਿਕਾਸ ਵਾਸਤੇ।



**ਜਗਸੀਰ ਜੀਦਾ** (94173-33203)



# ਬਾਲ ਪੰਨਾ



-ਬੂਟਾ ਸਿੰਘ ਵਾਕਫ਼

## ਬਿਜਲੀ ਬਲਬ

ਸੂਰਜੀ ਰੌਸ਼ਨੀ ਤੋਂ ਬਿਨ੍ਹਾਂ ਜਿੰਨੀਆਂ ਵੀ ਰੰਗ ਬਿਰੰਗੀਆਂ ਲਾਈਟਾਂ ਅੱਜ ਤੁਹਾਨੂੰ ਆਪਣੇ ਆਸ-ਪਾਸ ਜਗਦੀਆਂ ਹੋਈਆਂ ਵਿਖਾਈ ਦਿੰਦੀਆਂ ਹਨ, ਇਹ ਸਾਰੀਆਂ ਬਿਜਲੀ ਦੇ ਬੱਲਬਾਂ ਦਾ ਹੀ ਕਮਾਲ ਹੈ। ਬਿਜਲੀ ਵਾਲੇ ਬੱਲਬ ਕਰਕੇ ਅੱਜ ਦੁਨੀਆਂ ਦਾ ਹਰ ਕੋਨਾ ਹਨੇਰੀਆਂ ਰਾਤਾਂ ਵਿਚ ਵੀ ਜਗਮਗਾ ਰਿਹਾ ਹੈ। ਬਿਜਲੀ ਦੇ ਮੁੱਢਲੇ ਬੱਲਬ ਨੂੰ ਖੋਜਣ ਦਾ ਸਿਹਰਾ ਮਹਾਨ ਵਿਗਿਆਨੀ ਥਾਮਸ ਐਲਵਾ ਐਡੀਸਨ ਦੇ ਸਿਰ ਜਾਂਦਾ ਹੈ। ਇਸ ਮਹਾਨ ਵਿਗਿਆਨੀ ਨੇ ਆਪਣੇ ਸਿਰ ਤੋੜ ਯਤਨਾਂ ਸਦਕਾ 1800ਵੇ ਦਹਾਕੇ ਦੌਰਾਨ ਬਿਜਲੀ ਦੇ ਬੱਲਬ ਦੀ ਖੋਜ ਕੀਤੀ। ਇਸ ਮਹਾਨ ਖੋਜ ਤੋਂ ਪਹਿਲਾਂ ਹਨੇਰੇ ਵਿਚ ਰੌਸ਼ਨੀ ਕਰਨ ਲਈ ਮੋਮਬੱਤੀਆਂ, ਲਾਲਟੈਨਾਂ ਅਤੇ ਤੇਲ ਵਾਲੇ ਦੀਵਿਆਂ ਦੀ ਹੀ ਵਰਤੋਂ ਕੀਤੀ ਜਾਂਦੀ ਸੀ। ਇਨ੍ਹਾਂ ਸਰੋਤਾਂ ਤੋਂ ਮਿਲਣ ਵਾਲੀ ਰੌਸ਼ਨੀ ਮੱਧਮ ਤੇ ਚਿਰ ਸਥਾਈ ਨਹੀਂ ਹੁੰਦੀ ਸੀ। ਰੌਸ਼ਨੀ ਦੇ ਨਾਲ-ਨਾਲ ਧੂੰਆਂ ਵੀ ਕਾਫ਼ੀ ਮਾਤਰਾ ਵਿਚ ਪੈਦਾ ਹੁੰਦਾ ਸੀ। ਅੱਜ ਬਿਜਲੀ ਦੇ ਬੱਲਬ ਜਲਦੀ ਖਰਾਬ ਨਹੀਂ ਹੁੰਦੇ ਅਤੇ ਲੰਮੇ ਸਮੇਂ ਤੱਕ ਵਰਤੋਂ ਯੋਗ ਹਾਲਤ ਵਿਚ ਰਹਿੰਦੇ ਹਨ।



**ਬਿਜਲੀ ਦੇ ਸਧਾਰਨ ਬੱਲਬ ਦੀ ਬਣਤਰ** : ਬਿਜਲੀ ਦੇ ਸਧਾਰਨ ਬੱਲਬ ਦੇ ਦੋ ਹਿੱਸੇ ਹੁੰਦੇ ਹਨ। ਪਹਿਲਾ ਫਿਲਾਮੈਂਟ ਤੇ ਦੂਸਰਾ ਕੱਚ ਦਾ ਖੋਲ। ਬੱਲਬ ਦਾ ਵੱਡਾ ਹਿੱਸਾ ਕੱਚ ਦੇ ਖੋਲ ਤੋਂ ਬਣਿਆ ਹੁੰਦਾ ਹੈ। ਇਸ ਖੋਲ ਨੂੰ ਹਵਾ ਰਹਿਤ ਕੀਤਾ ਗਿਆ ਹੁੰਦਾ ਹੈ। ਅਜਿਹਾ ਕਰਨ ਨਾਲ ਬੱਲਬ ਲੰਬੇ ਸਮੇਂ ਤੱਕ ਕੰਮ ਕਰਦਾ ਰਹਿੰਦਾ ਹੈ। ਜੇਕਰ ਇਸ ਦੇ ਖੋਲ ਅੰਦਰ ਹਵਾ ਦੇ ਕਣ ਰਹਿ ਜਾਣ ਤਾਂ ਇਹ ਜਗਣ ਸਮੇਂ ਜਲਦੀ ਗਰਮ ਹੋ ਜਾਵੇਗਾ ਤੇ ਜਲਦੀ ਟੁੱਟ ਵੀ ਜਾਵੇਗਾ। ਕੱਚ ਦੇ ਇਸ ਖੋਲ ਅੰਦਰ ਇੱਕ ਫਿਲਾਮੈਂਟ ਹੁੰਦਾ ਹੈ। ਫਿਲਾਮੈਂਟ ਨੂੰ ਬੱਲਬ ਦੇ ਵਿਚਕਾਰ ਮਜ਼ਬੂਤ ਤਾਰਾਂ ਜੋ ਕਿ ਆਧਾਰ 'ਤੇ ਲੱਗੀ ਕੱਚ ਦੀ ਇੱਕ ਛੜੀ ਰਾਹੀਂ ਫਿਲਾਮੈਂਟ ਤੱਕ ਪੁਜਦੀਆਂ ਹਨ, ਦੇ ਸਹਾਰੇ ਜੋੜਿਆ ਗਿਆ ਹੁੰਦਾ ਹੈ। ਫਿਲਾਮੈਂਟ ਲਈ ਟੰਗਸਟਨ ਨਾਂ ਦੀ ਧਾਤ ਦੇ ਬਰੀਕ ਸਪਰਿੰਗ ਦੀ ਵਰਤੋਂ ਕੀਤੀ ਜਾਂਦੀ ਹੈ। ਫਿਲਾਮੈਂਟ ਦੇ ਦੋਵੇਂ ਸਿਰਿਆਂ ਨੂੰ ਬਿਜਲੀ ਦੀਆਂ ਮੁੱਖ ਤਾਰਾਂ (ਫੇਜ਼ ਅਤੇ ਅਰਥ ਵਾਇਰਜ਼) ਨਾਲ ਜੋੜਿਆ ਗਿਆ ਹੁੰਦਾ ਹੈ। ਇਹ ਦੋਵੇਂ ਸਿਰੇ ਬੱਲਬ ਦੇ ਹੇਠਲੇ ਹਿੱਸੇ ਨਾਲ ਜੁੜੇ ਇੱਕ ਠੋਸ ਆਧਾਰ ਰਾਹੀਂ ਹੁੰਦੇ ਹੋਏ ਬਾਹਰ ਕੱਢੇ ਹੁੰਦੇ ਹਨ ਜਿਹੜੇ ਬੱਲਬ ਹੋਲਡਰ ਰਾਹੀਂ ਬਿਜਲੀ ਦੀ ਮੁੱਖ ਤਾਰ ਨਾਲ ਜੁੜਦੇ ਹਨ।




**ਬੱਲਬ ਰੌਸ਼ਨੀ ਕਿਵੇਂ ਪੈਦਾ ਕਰਦਾ ਹੈ** : ਬੱਲਬ ਅੰਦਰ ਲੱਗਿਆ ਹੋਇਆ ਫਿਲਾਮੈਂਟ ਹੀ ਮੁੱਖ ਤੌਰ 'ਤੇ ਰੌਸ਼ਨੀ ਪੈਦਾ ਕਰਨ ਲਈ ਜ਼ਿੰਮੇਵਾਰ ਹੁੰਦਾ ਹੈ। ਟੰਗਸਟਨ ਧਾਤ ਤੋਂ ਬਣਿਆ ਹੋਣ ਕਰਕੇ ਇਹ ਫਿਲਾਮੈਂਟ ਬਿਜਲੀ ਦਾ ਵਧੀਆ ਸੁਚਾਲਕ ਹੁੰਦਾ ਹੈ। ਬੱਲਬ ਅੰਦਰ ਖਲਾਅ ਦੀ ਥਾਂ 'ਤੇ ਅੱਜ-ਕੱਲ੍ਹ ਆਰਗੈਨ ਗੈਸ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਗੈਸ ਬੱਲਬ ਦੀ ਕਾਰਜ਼ਕੁਸ਼ਲਤਾ ਨੂੰ ਵਧਾਉਣ ਵਿਚ ਕਿਸੇ ਹੱਦ ਤੱਕ ਸਹਾਇਕ ਹੁੰਦੀ ਹੈ। ਜਦੋਂ ਬਿਜਲਈ ਕਰੰਟ ਫਿਲਾਮੈਂਟ ਵਿਚੋਂ ਵਹਿੰਦਾ ਹੈ ਤਾਂ ਇਸ ਵਿਚਲੇ ਪ੍ਰਮਾਣੂ ਉਤੇਜਿਤ ਹੋ ਜਾਂਦੇ ਹਨ। ਇਨ੍ਹਾਂ ਵਿਚਲੇ ਇਲੈਕ੍ਟ੍ਰਾਨ ਉੱਚ ਊਰਜਾ ਪੈਦਾ ਕਰਨ ਲਈ ਗਤੀਸ਼ੀਲ ਹੋ ਜਾਂਦੇ ਹਨ। ਆਖਿਰਕਾਰ ਇਸ ਪ੍ਰਕਿਰਿਆ ਵਿਚੋ ਰੌਸ਼ਨੀ



ਊਰਜਾ ਦੇ ਛੋਟੇ-ਛੋਟੇ ਕਣ ਬੇਹੱਦ ਤੇਜ਼ ਗਤੀ ਨਾਲ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ ਜਿਨ੍ਹਾਂ ਨੂੰ ਫੋਟਾਨ ਕਿਹਾ ਜਾਂਦਾ ਹੈ। ਇਸ ਤਰ੍ਹਾਂ ਬੱਲਬ ਵਿਚੋਂ ਰੌਸ਼ਨੀ ਪੈਦਾ ਹੁੰਦੀ ਹੈ। ਸਧਾਰਨ ਸ਼ਬਦਾਂ ਵਿਚ ਫਿਲਾਮੈਂਟ ਵਿਚੋਂ ਵਹਿਣ ਵਾਲਾ ਕਰੰਟ ਫਿਲਾਮੈਂਟ ਨੂੰ ਉਸ ਪੱਧਰ ਤੱਕ ਗਰਮ ਕਰ ਦਿੰਦਾ ਹੈ ਜਿਸ ਪੱਧਰ ’ਤੇ ਆ ਕੇ ਉਸ ਵਿਚੋਂ ਫੋਟਾਨ ਨਿਕਲਣੇ ਸ਼ੁਰੂ ਹੋ ਜਾਂਦੇ ਹਨ ਜਿਹੜੇ ਕਿ ਰੌਸ਼ਨੀ ਊਰਜਾ ਦਾ ਮੁੱਖ ਸੋਮਾ ਹੁੰਦੇ ਹਨ, ਜਿਸ ਸਦਕਾ ਬੱਲਬ ਜਗਮਗਾਉਂਣਾ ਸ਼ੁਰੂ ਕਰ ਦਿੰਦਾ ਹੈ।

**ਬੱਲਬ ਗਰਮ ਕਿਉਂ ਹੁੰਦਾ ਹੈ** : ਬਲ ਰਹੇ ਫਿਲਾਮੈਂਟ ਅੰਦਰ ਇਲੈਕਟ੍ਰਾਨਾਂ ਦੀ ਤੇਜ਼ ਗਤੀ ਫੋਟਾਨਾਂ ਦੇ ਨਾਲ-ਨਾਲ ਤਾਪ ਊਰਜਾ ਦਾ ਨਿਕਾਸ ਵੀ ਹੁੰਦਾ ਹੈ। ਆਮ ਤੌਰ ’ਤੇ ਬੱਲਬ ਦੇ ਫਿਲਾਮੈਂਟ ਵਿਚ ਵਹਿਣ ਵਾਲਾ ਬਿਜਲਈ ਕਰੰਟ ਇਲੈਕਟ੍ਰਾਨਾਂ ਨੂੰ ਗਤੀਸ਼ੀਲ ਕਰਦਾ ਹੈ ਜਿਸ ਨਾਲ ਮੁੱਖ ਰੂਪ ਵਿਚ ਤਾਪ ਊਰਜਾ ਪੈਦਾ ਹੁੰਦੀ ਤੇ ਇਸ ਦਾ ਕੁਝ ਹਿੱਸਾ ਰੌਸ਼ਨੀ ਊਰਜਾ ਨੂੰ ਪੈਦਾ ਕਰਦਾ ਹੈ। ਇਸ ਤਾਪ ਊਰਜਾ ਕਾਰਣ ਬੱਲਬ ਦਾ ਕੱਚ ਗਰਮ ਹੋਣ ਲਗਦਾ ਹੈ। ਬੱਲਬ ਵਿਚਲੀ ਗੈਸ ਵੀ ਗਰਮੀ ਊਰਜਾ ਦਾ ਸੰਚਾਲਨ ਕਰਦੀ ਹੈ ਅਤੇ ਬੱਲਬ ਨੂੰ ਕਿਸੇ ਹੱਦ ਤੱਕ ਗਰਮ ਕਰਨ ਵਿਚ ਸਹਾਈ ਹੁੰਦੀ ਹੈ। ਇਸ ਤਰ੍ਹਾਂ ਜਦੋਂ ਕਦੇ ਅਸੀਂ ਜਗ ਰਹੇ ਬੱਲਬ ਨੂੰ ਛੂੰਹਦੇ ਹਾਂ ਤਾਂ ਸਾਨੂੰ ਬੱਲਬ ਗਰਮ ਮਹਿਸੂਸ ਹੁੰਦਾ ਹੈ। ਆਖਿਰਕਾਰ ਬੱਲਬ ਵਿਚਲਾ ਫਿਲਾਮੈਂਟ ਵਾਰ-ਵਾਰ ਇਲੈਕਟ੍ਰਾਨਾਂ ਦੇ ਵਹਾਅ ਕਾਰਣ ਸੜ ਟੁੱਟ ਜਾਂਦਾ ਹੈ। ਇਸ ਸਥਿਤੀ ਨੂੰ ਬੱਲਬ ਦਾ ਫਿਊਜ਼ ਹੋਣਾ ਕਿਹਾ ਜਾਂਦਾ ਹੈ। ਕਈ ਵਾਰ ਇਲੈਕਟ੍ਰਾਨਾਂ ਦੇ ਲਗਾਤਾਰ ਤੇ ਜ਼ਿਆਦਾ ਵਹਾਅ ਕਾਰਣ ਤੇਜ਼ ਗਰਮੀ ਊਰਜਾ ਪੈਦਾ ਹੋਣ ਤੇ ਬੱਲਬ ਟੁੱਟ ਕੇ ਖਿੱਲਰ ਜਾਂਦਾ ਹੈ।

**ਬੱਲਬ ਦੀਆਂ ਕਿਸਮਾਂ** : ਰਿਵਾਇਤੀ ਬੱਲਬਾਂ ਦੀ ਬਜਾਏ ਮਨੁੱਖ ਨੇ ਅੱਜ ਬਦਲਵੇਂ ਸਸਤੇ ਤੇ ਟਿਕਾਊ ਬਿਜਲੀ ਬੱਲਬਾਂ ਦੀ ਖੋਜ ਕਰ ਲਈ ਹੈ। ਹੈਲੋਜਨ ਬੱਲਬ, ਫਲੋਰੋਸੈਂਟ ਬੱਲਬ ਅਤੇ ਲਾਈਟ ਇਮਿੱਟਿੰਗ ਡਾਇਓਡ (ਐਲ. ਈ. ਡੀ.) ਬੱਲਬ ਅੱਜ-ਕੱਲ੍ਹ ਬਾਜ਼ਾਰ ਵਿਚ ਉਪਲਬਧ ਹਨ। ਇਹ ਬੱਲਬ ਵੱਖ-ਵੱਖ ਵਿਧੀਆਂ ਅਨੁਸਾਰ ਕੰਮ ਕਰਦੇ ਹਨ। ਇਹ ਨਵੇਂ ਬੱਲਬ ਬਿਜਲੀ ਦੀ ਖਪਤ ਨੂੰ ਘਟਾਉਂਦੇ ਹਨ। ਤਾਪ ਊਰਜਾ ਦੇ ਰੂਪ ਵਿਚ ਬਿਜਲਈ ਊਰਜਾ ਦੀ ਘੱਟ ਤੋਂ ਘੱਟ ਬਰਬਾਦੀ ਕਰਦੇ ਹਨ। ਇਸ ਤਰ੍ਹਾਂ ਇਹ ਵਧੇਰੇ ਰੌਸ਼ਨੀ ਪੈਦਾ ਕਰਨ ਦੇ ਸਮਰੱਥ ਹਨ। ਇਹ ਬੱਲਬ ਰਿਵਾਇਤੀ ਬੱਲਬਾਂ ਦੇ ਮੁਕਾਬਲੇ ਲੰਬੇ ਸਮੇਂ ਤੱਕ ਕਾਰਜ਼ਸ਼ੀਲ ਵੀ ਰਹਿੰਦੇ ਹਨ। ਇਨ੍ਹਾਂ ਦੇ ਟੁੱਟਣ ’ਤੇ ਜਲਦੀ ਖਰਾਬ ਹੋਣ ਦੀ ਸੰਭਾਵਨਾ ਵੀ ਕਾਫ਼ੀ ਹੱਦ ਤੱਕ ਘਟ ਜਾਂਦੀ ਹੈ।

**ਹੈਲੋਜਨ ਬੱਲਬ** : ਇਹ ਬੱਲਬ ਰਿਵਾਇਤੀ ਬੱਲਬ ਦਾ ਹੀ ਵਿਕਸਿਤ ਰੂਪ ਹਨ। ਅਜਿਹੇ ਬੱਲਬਾਂ ਅੰਦਰ ਫਿਲਾਮੈਂਟ ਇੱਕ ਕੱਚ ਦੀ ਛੜੀ ਅੰਦਰ ਹੀ ਫਿੱਟ ਕੀਤਾ ਹੋਇਆ ਹੁੰਦਾ ਹੈ। ਇਸ ਛੜੀ ਦੁਆਲੇ ਰਿਵਾਇਤੀ ਬੱਲਬ ਵਾਂਗ ਕੱਚ ਦਾ ਖੋਲ ਹੁੰਦਾ ਹੈ। ਛੜੀ ਅੰਦਰ ਹੀ ਆਰਗੈਨ ਤੇ ਹੈਲੋਜਨ ਦੀ ਕੁੱਝ ਮਾਤਰਾ ਜਿਵੇਂ ਆਇਓਡੀਨ ਜਾਂ ਬਰੋਮੀਨ ਦਾ ਮਿਸ਼ਰਣ ਭਰਿਆ ਹੁੰਦਾ ਹੈ। ਹੈਲੋਜਨ ਚੱਕਰ ਕਾਰਣ ਇਸ ਬੱਲਬ ਨੂੰ ਵਾਰ-ਵਾਰ ਤੇ ਲੰਮੇ ਸਮੇਂ ਤੱਕ ਵਰਤਿਆ ਜਾ ਸਕਦਾ ਹੈ। ਇਹ ਬੱਲਬ ਵੀ ਰਿਵਾਇਤੀ ਬੱਲਬ ਵਾਂਗ ਰੌਸ਼ਨੀ ਊਰਜਾ ਦੇ ਨਾਲ ਨਾਲ ਕਿਸੇ ਹੱਦ ਤੱਕ ਤਾਪ ਊਰਜਾ ਵੀ ਛੱਡਦੇ ਹਨ।


ਹੈਲੋਜਨ ਬੱਲਬ

**ਫਲੋਰੋਸੈਂਟ ਬੱਲਬ ਜਾਂ ਟਿਊਬਾਂ (ਸੀ. ਐਫ਼. ਐਲ.)** : ਇਹ ਫਲੋਰੋਸੈਂਸ ਸਿਧਾਂਤ ਦੇ ਆਧਾਰ ਤੇ ਕੰਮ ਕਰਦੇ ਹਨ। ਬਿਜਲਈ ਕਰੰਟ ਦੁਆਰਾ ਮਰਕਰੀ ਦੇ ਕਣਾਂ ਨੂੰ ਉਤੇਜਿਤ ਕੀਤਾ ਜਾਂਦਾ ਹੈ। ਬੱਲਬ ਦੀ ਸਤਾਹ ਦੇ ਅੰਦਰਲੇ ਪਾਸੇ ਇੱਕ ਕੈਮੀਕਲ ਫਾਸਫਰ ਦਾ ਲੇਪ ਕੀਤਾ ਗਿਆ ਹੁੰਦਾ ਹੈ। ਮਰਕਰੀ ਦੇ ਉਤੇਜਿਤ ਕਣ ਫਾਸਫਰ ਦੇ ਲੇਪ ਕੀਤੀ ਸਤਾਹ ਲਈ ਅਲਟਰਾਵਾਇਲੈਟ ਰੇਡੀਏਸ਼ਨ ਦਾ ਨਿਕਾਸ ਤੇਜੀ ਨਾਲ ਕਰਦੇ ਹਨ। ਇਸ ਕਿਰਿਆ ਰਾਹੀਂ ਰੌਸ਼ਨੀ ਊਰਜਾ ਦਾ ਨਿਕਾਸ ਹੁੰਦਾ ਹੈ। ਇਸ ਤਰ੍ਹਾਂ ਇਹ ਬੱਲਬ ਰੌਸ਼ਨੀ ਪੈਦਾ ਕਰਦੇ ਹਨ। ਆਮ ਕਰਕੇ ਰੌਸ਼ਨੀ ਸਫ਼ੈਦ


ਫਲੋਰੋਸੈਂਟ ਬੱਲਬ

ਰੰਗ ਦੀ ਅਤੇ ਅੱਖਾਂ ਨੂੰ ਠੰਡਕ ਪ੍ਰਦਾਨ ਕਰਨ ਵਾਲੀ ਹੁੰਦੀ ਹੈ। ਇਹ ਬੱਲਬ ਪਹਿਲੇ ਦੋਵਾਂ ਕਿਸਮਾਂ ਦੇ ਬੱਲਬਾਂ ਨਾਲੋਂ ਵਧੇਰੇ ਹੰਢਣਸਾਰ ਹੁੰਦੇ ਹਨ।

**ਐਲ. ਈ. ਡੀ. ਬੱਲਬ :** ਇਹ ਬੱਲਬ ਸੈਮੀਕੰਡਕਟਰ ਮੈਟੀਰੀਅਲ ਤੋਂ ਬਣੇ ਹੁੰਦੇ ਹਨ। ਇਹ ਬੱਲਬ ਆਕਾਰ ਵਿਚ ਛੋਟੇ ਹੁੰਦੇ ਹਨ ਪਰ ਬਿਜਲਈ ਊਰਜਾ ਨੂੰ ਤੇਜੀ ਨਾਲ ਰੌਸ਼ਨੀ ਊਰਜਾ ਵਿਚ ਬਦਲਣ ਦੇ ਸਮਰੱਥ ਹੁੰਦੇ ਹਨ। ਇਹ ਨਾ ਮਾਤਰ ਤਾਪ ਊਰਜਾ ਛੱਡਦੇ ਹਨ। ਇਹ ਜਲਦੀ ਖਰਾਬ ਨਹੀਂ ਹੁੰਦੇ। ਅਜਿਹੇ ਬੱਲਬ ਕਰੀਬ 25 ਹਜ਼ਾਰ ਘੰਟੇ ਤੱਕ ਕੰਮ ਕਰ ਸਕਣ ਦੇ ਸਮਰੱਥ ਹੁੰਦੇ ਹਨ। ਇਹ ਬੱਲਬ ਸੰਸਾਰ ਭਰ ਵਿਚ ਊਰਜਾ ਦੇ ਕੁਸ਼ਲ ਬਦਲ ਵਜੋਂ ਅੱਜ ਸਭ ਤੋਂ ਵੱਧ ਸਵਿਕਾਰੇ ਜਾਂਦੇ ਹਨ। ਵੱਖ-ਵੱਖ ਰੰਗਾਂ ਦੀ ਰੌਸ਼ਨੀ ਪੈਦਾ ਕਰਨ ਵਾਲੇ ਐਲ. ਈ. ਡੀ. ਬੱਲਬ ਬਾਜ਼ਾਰ ਵਿਚ ਆਸਾਨੀ ਨਾਲ ਮਿਲ ਜਾਂਦੇ ਹਨ। ਘਰਾਂ, ਦਫ਼ਤਰਾਂ, ਬਾਜ਼ਾਰਾਂ, ਪੈਲੇਸਾਂ ਆਦਿ ਦੀ ਡੈਕੋਰੇਸ਼ਨ ਲਈ ਅੱਜ ਸਭ ਤੋਂ ਜ਼ਿਆਦਾ ਵਰਤੋਂ ਐਲ. ਈ. ਡੀ. ਬੱਲਬਾਂ ਦੀ ਹੁੰਦੀ ਹੈ।


ਐਲ.ਈ.ਡੀ. ਬੱਲਬ

98762-24461

## ਸੱਚੇ ਬੋਲ

ਇਸ ਧਰਤੀ ਦਾ ਨਕਸ਼ਾ ਬਦਲਣ ਵਾਲਾ ਹੈ,
ਦਰਿਆ ਆਪਣਾ ਰਸਤਾ ਬਦਲਣ ਵਾਲਾ ਹੈ।

ਮੈਂ ਕਹਿਨਾ ਵਾਂ ਇਹਦੀ ਨੀਂਹ ਮਜ਼ਬੂਤ ਕਰੋ,
ਆਗੂ ਕਹਿੰਦੇ ਮੱਥਾ ਬਦਲਣ ਵਾਲਾ ਹੈ।

ਆਪਣੇ ਮੂੰਹ ਨੇ ਕੋਝੇ ਉਹਨਾਂ ਲੋਕਾਂ ਦੇ,
ਜਿਹੜੇ ਆਖਣ ਸ਼ੀਸ਼ਾ ਬਦਲਣ ਵਾਲਾ ਏ।

ਬੁਜ਼ਦਿਲ ਨੇ ਉਹ 'ਬਾਬਾ' ਜਿਹੜੇ ਕਹਿੰਦੇ ਨੇ,
ਤਕਦੀਰਾਂ ਨੂੰ ਅੱਲਾ ਬਦਲਣ ਵਾਲਾ ਹੈ।

**ਬਾਬਾ ਨਜ਼ਮੀ**

## ਚਾਨਣ ਦੇ ਰਾਹੀ

ਕੱਲ੍ਹ ਤਰਕਸ਼ੀਲ ਸਕੂਲ ਸੀ ਆਏ,
ਜਾਦੂ ਦੀ ਪਟਾਰੀ ਨਾਲ ਲਿਆਏ।

ਸਵੇਰ ਦੀ ਸਭਾ ਚ ਰੌਣਕ ਲਾਈ,
ਗਿਆਨ ਦੀ ਕੀਤੀ ਵੰਡ ਵੰਡਾਈ।

ਹਵਾ ਵਿੱਚੋਂ ਉਨ੍ਹਾਂ ਫੁੱਲ ਬਣਾਇਆ,
ਹੱਥਾਂ ਵਿੱਚ ਹੀ ਗਾਇਬ ਕਰਾਇਆ।

ਤਾਸ਼ ਦੇ ਅਨੇਕਾਂ ਖੇਲ੍ਹ ਸੀ ਦਿਖਾਏ,
ਸਾਡੇ ਸਭ ਦੇ ਮਨ ਨੂੰ ਬਹੁਤ ਹੀ ਭਾਏ।

ਖ਼ਾਲੀ ਭਾਂਡੇ ਵਿੱਚੋਂ ਪੈਦਾ ਕੀਤਾ ਪਾਣੀ,
ਵੇਖ ਹੈਰਾਨ ਹੋਏ ਸਭ ਸੱਚ ਜਾਣੀਂ।

ਤਰਕਸ਼ੀਲ ਜੀਵਨ ਜਾਚ ਸਿਖਾਈ,
ਮਿਲੇ ਸਫ਼ਲਤਾ ਜਿਸ ਨੇ ਅਪਣਾਈ।

ਭਰਮ ਭੁਲੇਖਿਆਂ ਤੋਂ ਤਰਕ ਬਚਾਵੇ,
ਡਰ ਭੈਅ ਤੋਂ ਮੁਕਤ ਜੀਵਨ ਬਿਤਾਵੇ।



ਕੋਈ ਨਾ ਲੁੱਟ ਸਕੇ ਸਾਡੀ ਕਮਾਈ,
ਕਿਰਤ ਕਰਮ ਨਾਲ ਜੋ ਬਣਾਈ।

ਸਾਬਤ ਕੀਤਾ ਜਾਦੂ ਹੱਥ ਸਫ਼ਾਈ,
ਹਰ ਕੋਈ ਸਿੱਖ ਸਕੇ ਇਹ ਚਤੁਰਾਈ।

**ਸੁਖਦੇਵ ਧੂਰੀ**

## ਸੁਨੇਹਾ

ਬਾਲਾਂ ਹੱਥ ਕਿਤਾਬ ਦਿਓ,
ਸੁਪਨਿਆਂ ਨੂੰ ਪ੍ਰਵਾਜ਼ ਦਿਓ।
ਮਨ ਮਸਤਕ ਸੁਪਨੇ ਬੀਜੋ,
ਤਰਕ, ਚੇਤਨਾ ਤਾਜ ਦਿਓ।
ਹੱਥੀਂ ਕਿਸਮਤ ਆਪ ਲਿਖੋ,
ਸੱਚੀ ਇਹ ਆਵਾਜ਼ ਦਿਓ।



*ਵਿਦਿਆਰਥੀਆਂ ਲਈ*

# ਆਓ ਵਿਗਿਆਨਕ ਕਾਰਣ ਜਾਣੀਏ



**ਰਣਧੀਰ ਗਿੱਲਪੱਤੀ**

ਵਿਦਿਆਰਥੀ ਦੋਸਤੋ, ਤੁਸੀਂ ਦਸੰਬਰ ਦੀਆਂ ਛੁੱਟੀਆਂ ਦਾ ਆਨੰਦ ਮਾਣਨ ਤੋਂ ਬਾਅਦ, ਤਾਜ਼ਾ ਦਮ ਹੋ ਕੇ ਨਵੇਂ ਸਾਲ 'ਚ ਦੁਬਾਰਾ ਖੁੱਲ੍ਹੇ ਸਕੂਲਾਂ ਵਿੱਚ ਆਏ ਹੋ। ਉਮੀਦ ਹੈ ਕਿ ਤੁਸੀਂ ਵਿਗਿਆਨ ਦੇ ਅਦਭੁੱਤ ਵਰਤਾਰਿਆਂ ਨੂੰ ਜਾਣਨ ਦੀ ਹੋਰ ਜਿਆਦਾ ਜਗਿਆਸਾ ਲੈ ਕੇ ਆਏ ਹੋਵੋਗੇ। ਕਈ ਮਹੀਨਿਆਂ ਦੇ ਵਕਫ਼ੇ ਤੋਂ ਬਾਅਦ ਮਿਲਦੇ ਹੋਏ ਆਓ ਆਪਾਂ ਇੱਕ ਵਾਰ ਫਿਰ ਵਿਗਿਆਨ ਦੇ ਹੋਰ ਵਰਤਾਰਿਆਂ ਦੇ ਸਨਮੁੱਖ ਹੋਈਏ ਤੇ ਇਨ੍ਹਾਂ ਪਿੱਛੇ ਕੰਮ ਕਰਦੇ ਨਿਯਮਾਂ ਨੂੰ ਸਮਝਣ ਦਾ ਯਤਨ ਕਰੀਏ।

**ਉਬਲਦੇ ਪਾਣੀ ਵਿੱਚ ਬਰਫ਼** - ਤੁਸੀਂ ਅਕਸਰ ਹੀ ਦੇਖਦੇ ਹੋ ਕੇ ਤੇਜ਼ ਧੁੱਪ ਵਿੱਚ ਪਈ ਬਰਫ਼ ਸਿੱਲੀ ਤੇਜ਼ੀ ਨਾਲ ਪਿਘਲਣ ਲਗਦੀ ਹੈ। ਸਪੱਸ਼ਟ ਹੈ ਕਿ ਬਰਫ਼ ਨੂੰ ਜਿੰਨਾ ਜਿਆਦਾ ਤਾਪਮਾਨ ਮਿਲੇਗਾ ਉਨੀ ਹੀ ਜ਼ਿਆਦਾ ਤੇਜ਼ੀ ਨਾਲ ਇਹ ਪਿਘਲ ਕੇ ਪਾਣੀ ਦਾ ਤਰਲ ਰੂਪ ਧਾਰਨ ਕਰ ਲਵੇਗੀ। ਜੇਕਰ ਤੁਸੀਂ ਪਾਣੀ ਦੇ ਉਬਲਦੇ ਪਤੀਲੇ ਵਿੱਚ ਬਰਫ਼ ਦਾ ਟੁਕੜਾ ਪਾ ਦੇਵੋ ਤਾਂ ਇਹ ਤੁਹਾਡੇ ਦੇਖਦੇ-ਦੇਖਦੇ ਹੀ ਪਿਘਲ ਕੇ ਪਾਣੀ ਬਣ ਜਾਵੇਗਾ। ਪਰ ਇਹ ਸਧਾਰਨ ਲਗਦਾ ਵਰਤਾਰਾ, ਬਿਲਕੁਲ ਵੱਖਰੀ ਹਾਲਤ ਵਿੱਚ ਉਬਲਦੇ ਪਾਣੀ ਅੰਦਰ ਬਰਫ ਦੇ ਨਾ ਪਿਘਲਣ ਕਾਰਣ ਸਾਨੂੰ ਹੈਰਾਨ ਕਰ ਦੇਵੇਗਾ। ਇਸ ਹਾਲਤ ਨੂੰ ਸਮਝਣ ਵਾਸਤੇ ਆਓ ਇੱਕ ਮਨੋਰੰਜਨ ਭਰਪੂਰ ਤਜਰਬਾ ਕਰਕੇ ਦੇਖੀਏ।

ਸਕੂਲ ਦੀ ਪ੍ਰਯੋਗਸ਼ਾਲਾ ਵਿੱਚ ਵਰਤੀ ਜਾਣ ਵਾਲੀ ਪਤਲੇ ਕੱਚ ਦੀ ਇੱਕ ਪਰਖ ਨਲੀ ਲਓ। ਪਰਖ ਨਲੀ ਨੂੰ ਤਾਜ਼ੇ ਪਾਣੀ ਨਾਲ ਭਰ ਲਓ। ਹੁਣ ਫਰੀਜ਼ਰ ਵਿੱਚ ਬਰਫ ਜਮਾਉਣ ਲਈ ਰੱਖੀ ਛੋਟੇ ਛੋਟੇ ਖਾਨਿਆਂ ਵਾਲੀ ਟਰੇਅ ਵਿੱਚੋਂ ਬਰਫ ਦਾ ਇੱਕ ਕਿਊਬ ਵਰਗਾ ਟੁਕੜਾ ਚੁੱਕੋ। ਹੁਣ ਇਸ ਟੁਕੜੇ ਨੂੰ ਪਰਖ ਨਲੀ ਵਿੱਚ ਭਰੇ ਪਾਣੀ ਵਿੱਚ ਇਸ ਤਰ੍ਹਾਂ ਰੱਖਣਾ ਹੈ ਕਿ ਇਹ ਪਾਣੀ ਦੇ ਅੰਦਰ ਪਰਖ ਨਲੀ ਦੇ ਹੇਠਲੇ ਹਿੱਸੇ ਵਿੱਚ ਟਿਕਿਆ ਰਹੇ। ਪਰੰਤੂ ਆਪਾਂ ਜਾਣਦੇ ਹਾਂ ਕਿ ਬਰਫ ਦੀ ਘਣਤਾ ਸਾਧਾਰਣ ਸਾਫ ਪਾਣੀ ਦੀ ਘਣਤਾ ਨਾਲੋਂ ਦਸਵਾਂ ਹਿੱਸਾ ਘੱਟ ਹੁੰਦੀ ਹੈ ਤੇ ਇਸੇ ਅਨੁਪਾਤ ਵਿੱਚ ਹਲਕੀ ਹੋਣ ਕਾਰਣ ਇਹ ਪਾਣੀ ਦੀ ਉਪਰਲੀ ਸਤਾਹ ਵਿੱਚ ਤੈਰਦੀ ਰਹਿੰਦੀ ਹੈ। ਇਸ ਲਈ ਬਰਫ ਦੇ ਟੁਕੜੇ ਨੂੰ ਪਰਖ ਨਲੀ ਦੇ ਥੱਲੇ ਟਿਕਾਈ ਰੱਖਣ ਲਈ ਇਸ ਉੱਪਰ ਲੋਹੇ ਦੀ ਪਤਲੀ ਤਾਰ ਲਪੇਟ ਕੇ ਇਸਦਾ ਵਜ਼ਨ ਵਧਾ ਲਓ। ਇਸ ਤਰ੍ਹਾਂ ਇਹ ਟੁਕੜਾ ਅਸਾਨੀ ਨਾਲ ਪਰਖ ਨਲੀ ਦੇ ਪਾਣੀ 'ਚ ਡੁੱਬ ਕੇ ਹੇਠਾਂ ਟਿਕ ਜਾਵੇਗਾ। ਹੁਣ ਮੋਮਬੱਤੀ ਜਾਂ ਸਪਿਰਟ ਲੈਂਪ ਬਾਲ ਕੇ ਚਿਮਟੀ ਦੀ ਸਹਾਇਤਾ ਨਾਲ ਪਰਖ ਨਲੀ ਵਿੱਚ ਭਰੇ ਪਾਣੀ ਨੂੰ ਉਪਰਲੇ ਪਾਸੇ ਤੋਂ ਗਰਮ ਕਰਨਾ ਸ਼ੁਰੂ ਕਰੋ। ਤੁਸੀਂ ਇਹ ਦੇਖ ਕੇ ਹੈਰਾਨ ਹੋਵੋਗੇ ਕਿ ਪਰਖ ਨਲੀ ਦੇ ਉਪਰਲੇ ਭਾਗ ਵਿੱਚ ਪਾਣੀ ਗਰਮ ਹੋ ਕੇ ਜਲਦੀ ਹੀ ਉਬਲਣਾ ਸ਼ੁਰੂ ਕਰ ਦੇਵੇਗਾ ਪਰ ਇਸਦੇ ਥੱਲੇ ਟਿਕਿਆ ਹੋਇਆ ਬਰਫ਼ ਦਾ ਟੁਕੜਾ ਬਿਨਾਂ ਪਿਘਲੇ ਉਸੇ ਤਰ੍ਹਾਂ ਹੀ ਪਿਆ ਰਹੇਗਾ।

ਆਓ ਦੇਖੀਏ ਕਿ ਉਬਲਦੇ ਪਾਣੀ ਹੇਠਾਂ ਬਰਫ਼ ਦੇ ਨਾ ਪਿਘਲਣ ਦਾ ਕੀ ਕਾਰਣ ਹੈ ਤੇ ਇਸਦੇ ਪਿੱਛੇ ਵਿਗਿਆਨ ਦਾ ਕਿਹੜਾ ਨਿਯਮ ਕੰਮ ਕਰ ਰਿਹਾ ਹੈ? ਅਸੀਂ ਜਾਣਦੇ ਹਾਂ ਕਿ ਠੰਢੇ ਪਾਣੀ ਦੇ ਮੁਕਾਬਲੇ ਪਾਣੀ ਗਰਮ ਹੋ ਕੇ ਹਲਕਾ ਹੋ ਜਾਂਦਾ ਹੈ ਤੇ ਇਹ ਹੇਠਲੇ ਮੁਕਾਬਲਤਨ ਭਾਰੇ ਠੰਡੇ ਪਾਣੀ ਵਿੱਚ ਨਹੀਂ ਡੁੱਬਦਾ। ਇਸ ਤਰ੍ਹਾਂ ਗਰਮ ਪਾਣੀ ਸਤਾਹ ਉੱਪਰ ਹੀ ਮੌਜੂਦ ਰਹਿੰਦਾ ਹੈ । ਉਪਰੋਕਤ ਪ੍ਰਯੋਗ ਵਿੱਚ ਵੀ ਇਹੀ ਨਿਯਮ ਕੰਮ ਕਰ ਰਿਹਾ ਹੈ। ਪਰਖ ਨਲੀ ਦੇ ਪਾਣੀ ਨੂੰ ਉੱਪਰ ਤੋਂ ਗਰਮ ਕਰਨ ਨਾਲ ਉਪਰਲੀ ਤਹਿ ਵਿੱਚ ਮੌਜੂਦ ਪਾਣੀ ਗਰਮ ਹੋ ਕੇ ਹਲਕਾ ਹੋ ਗਿਆ ਹੈ ਤੇ ਇਹ ਹੇਠਲੇ ਠੰਡੇ ਭਾਰੇ ਪਾਣੀ ਵਿੱਚ ਨਹੀਂ ਡੁੱਬ ਰਿਹਾ। ਇਸ ਹਾਲਤ ਵਿੱਚ ਪਰਖ ਨਲੀ ਦੇ ਹੇਠਾਂ ਪਾਣੀ ਹੀ ਰਹਿ ਰਿਹਾ ਹੈ ਜਿਸ ਵਿੱਚ ਮੌਜੂਦ ਬਰਫ ਵੀ ਪਿਘਲ ਨਹੀਂ ਰਹੀ।

ਠੰਡੇ ਪਾਣੀ ਦੇ ਉਪਰ ਗਰਮ ਪਾਣੀ ਦੀ ਤਹਿ ਬਣੇ ਰਹਿਣ ਨੂੰ ਤੁਸੀਂ ਇੱਕ ਹੋਰ ਤਰੀਕੇ ਨਾਲ ਵੀ ਪਰਖਿਆ ਹੋਵੇਗਾ। ਕੜਾਕੇ ਦੀ ਗਰਮੀ ਦੀ ਰੁੱਤ ਵਿੱਚ ਕਿਸੇ ਪਿੰਡ ਦੇ ਛੱਪੜ ਜਾਂ ਖੇਤਾਂ ਵਿੱਚ ਟਿਊਬਵੈੱਲ ਦੀ ਪਾਣੀ ਦੀ ਨਿਕਾਸੀ ਵਾਲੀ ਪਾਈਪ ਦੇ ਅੱਗੇ ਬਣੇ ਚੁਬੱਚੇ ਵਿੱਚ ਭਰੇ ਖੜ੍ਹੇ ਪਾਣੀ ਵਿੱਚ ਵੜ ਕੇ ਦੇਖੋ। ਪਾਣੀ ਦੀ ਉਪਰਲੀ ਤਹਿ ਤੁਹਾਡੀਆਂ ਲੱਤਾਂ ਨੂੰ ਹੇਠਲੀ ਜ਼ਿਆਦਾ ਠੰਢੀ ਪਰਤ ਦੇ ਮੁਕਾਬਲੇ ਘੱਟ ਠੰਢੀ ਲੱਗੇਗੀ। ਇਹ ਪਰਖ ਕਰਨ ਵੇਲੇ ਖਿਆਲ ਰਹੇ ਕਿ ਪਾਣੀ ਦੀ ਡੂੰਘਾਈ ਇੰਨੀ ਨਾ ਹੋਵੇ ਕਿ ਜਿਸ ਵਿੱਚ ਡੁੱਬ ਜਾਣ ਦਾ ਖਤਰਾ ਹੋਵੇ।

ਉਪਰੋਕਤ ਤਜ਼ਰਬੇ ਤੋਂ ਇੱਕ ਗੱਲ ਸਾਫ ਹੋ ਗਈ ਹੈ

ਕਿ ਪਾਣੀ ਨੂੰ ਗਰਮ ਕਰਨ ਲਈ, ਇਸਨੂੰ ਬਰਤਨ ਦੇ ਹੇਠਲੇ ਪਾਸਿਓਂ ਗਰਮ ਕਰਨ ਦਾ ਤਰੀਕਾ ਹੀ ਸਹੀ ਹੈ। ਪਾਣੀ ਨੂੰ ਇਸ ਤਰ੍ਹਾਂ ਗਰਮ ਕਰਨ ਨਾਲ ਹੇਠੋਂ ਗਰਮ ਹੋਈ ਹਵਾ ਉੱਪਰ ਉੱਠ ਕੇ ਬਰਤਨ ਨੂੰ ਚੁਫੇਰਿਓਂ ਘੇਰ ਲੈਂਦੀ ਹੈ। ਇਸਦੇ ਨਾਲ ਹੀ ਪਾਣੀ ਦੀ ਹੇਠਲੀ ਤਹਿ ਗਰਮ ਹੋ ਕੇ ਬਰਤਨ ਦੇ ਵਿਚਕਾਰੋਂ ਉੱਪਰ ਉੱਠਣ ਲੱਗਦੀ ਹੈ ਤੇ ਇਸਦਾ ਸਥਾਨ ਲੈਣ ਵਾਸਤੇ ਉਪਰਲਾ ਠੰਡਾ ਪਾਣੀ ਬਰਤਨ ਦੇ ਪਾਸਿਆਂ ਤੋਂ ਹੇਠਾਂ ਆਉਣ ਲੱਗਦਾ ਹੈ। ਇਸ ਕਿਰਿਆ ਦੇ ਦੁਹਰਾਉ ਨਾਲ ਹੀ ਸਾਰਾ ਪਾਣੀ ਇਕਸਾਰ ਗਰਮ ਹੋ ਜਾਂਦਾ ਹੈ। ਅਸੀਂ ਘਰਾਂ 'ਚ ਚਾਹ ਬਣਾਉਣ ਜਾਂ ਹੋਰ ਕੰਮਾਂ ਲਈ ਪਾਣੀ ਗਰਮ ਕਰਨ ਵੇਲੇ ਬਰਤਨ ਦੇ ਹੇਠਾਂ ਅੱਗ ਬਾਲ ਕੇ ਇਹ ਕਿਰਿਆ ਹੁੰਦੀ ਦੇਖਦੇ ਹਾਂ।

**ਬਰਫ਼ ਨਾਲ ਚੀਜਾਂ ਨੂੰ ਠੰਡਾ ਕਰਨਾ** - ਜ਼ਰਾ ਸੋਚੋ ਕਿ ਕੀ ਗਰਮ ਪਾਣੀ ਜਾਂ ਦੁੱਧ ਆਦਿ ਨੂੰ ਠੰਢਾ ਕਰਨ ਲਈ ਸਾਨੂੰ ਬਰਤਨ ਨੂੰ ਬਰਫ ਦੇ ਉਪਰ ਨਹੀਂ ਰੱਖ ਦੇਣਾ ਚਾਹੀਦਾ? ਮੇਰਾ ਖਿਆਲ ਹੈ ਕਿ ਤੁਹਾਡੇ ਵਿੱਚੋਂ ਬਹੁਤੇ ਵਿਦਿਆਰਥੀ ਇਸ ਦਾ ਜਵਾਬ ਹਾਂ ਵਿੱਚ ਦੇਣਗੇ। ਆਓ ਇਸ ਸਵਾਲ ਦਾ ਜਵਾਬ ਲੱਭਣ ਦਾ ਯਤਨ ਕਰੀਏ। ਮੰਨ ਲਓ ਤੁਸੀਂ ਸਕੂਲ ਜਾਣ ਦੀ ਕਾਹਲੀ ਵਿੱਚ ਹੋ ਤੇ ਹਰ ਰੋਜ਼ ਵਾਂਗ ਘਰੋਂ ਦੁੱਧ ਪੀ ਕੇ ਜਾਣਾ ਚਾਹੁੰਦੇ ਹੋ। ਪਰ ਅੱਜ ਤੁਹਾਡਾ ਦੁੱਧ ਜਿਆਦਾ ਗਰਮ ਹੈ ਤੇ ਤੁਸੀਂ ਇਸਨੂੰ ਜਲਦੀ ਠੰਢਾ ਕਰਨਾ ਲੋਚਦੇ ਹੋ। ਜੇਕਰ ਤੁਹਾਡੇ ਕੋਲ ਬਰਫ ਦਾ ਟੁਕੜਾ ਪਿਆ ਹੋਵੇ ਤਾਂ ਤੁਸੀਂ ਇਸਦੀ ਸਹਾਇਤਾ ਨਾਲ ਦੁੱਧ ਠੰਢਾ ਕਰਨ ਬਾਰੇ ਸੋਚੋਗੇ। ਤੁਸੀਂ ਦੁੱਧ ਵਾਲੇ ਬਰਤਨ ਨੂੰ ਬਰਫ਼ ਦੇ ਟੁਕਡੇ ਉੱਪਰ ਰੱਖ ਦਿੰਦੇ ਹੋ ਤੇ ਇਸਦਾ ਠੰਢਾ ਹੋਣ ਦੀ ਉਡੀਕ ਕਰਦੇ ਹੋ। ਕੀ ਤੁਹਾਨੂੰ ਪਤਾ ਹੈ ਕਿ ਬਰਫ਼ ਨਾਲ ਦੁੱਧ ਨੂੰ ਠੰਢਾ ਕਰਨ ਦਾ ਇਹ ਤਰੀਕੇ ਬਿਲਕੁਲ ਗਲਤ ਤੇ ਵਿਗਿਆਨ ਦੇ ਨਿਯਮ ਦੇ ਉਲਟ ਹੈ? ਇਸ ਤਰੀਕੇ ਨਾਲ ਤਾਂ ਦੁੱਧ ਦੀ ਹੇਠਲੀ ਪਤਲੀ ਤਹਿ ਹੀ ਠੰਢੀ ਹੋਵੇਗਾ ਤੇ ਉਪਰਲਾ ਹਿੱਸਾ ਗਰਮ ਰਹੇਗਾ। ਇਸ ਦੇ ਉਲਟ ਜੇਕਰ ਤੁਸੀਂ ਬਰਫ਼ ਨੂੰ ਗਰਮ ਦੁੱਧ ਦੇ ਬਰਤਨ ਦੇ ਉੱਪਰ ਰੱਖਦੇ ਹੋ ਤਾਂ ਤੁਸੀਂ ਵੇਖੋਗੇ ਕਿ ਦੁੱਧ ਜਲਦੀ ਠੰਢਾ ਹੋ ਗਿਆ ਹੈ।

ਆਓ ਦੇਖੀਏ ਕਿ ਇਹ ਕਿਵੇਂ ਹੋਇਆ? ਦਰਅਸਲ ਬਰਫ ਦੇ ਟੁਕੜੇ ਨੂੰ ਛੂਹ ਰਹੀ ਹਵਾ ਠੰਢੀ ਤੇ ਭਾਰੀ ਹੋ ਕੇ ਹੇਠਾਂ ਵੱਲ ਜਾਂਦੀ ਹੈ ਤੇ ਹੇਠੋਂ ਗਰਮ ਹਵਾ ਉੱਪਰ ਉੱਠ ਕੇ ਇਸ ਦੀ ਥਾਂ ਲੈਂਦੀ ਰਹਿੰਦੀ ਹੈ। ਹੁਣ ਜੇਕਰ ਬਰਤਨ ਬਰਫ਼ ਦੇ ਉੱਪਰ ਰੱਖਿਆ ਹੈ ਤਾਂ ਇਹ ਹੇਠੋਂ ਉੱਪਰ ਆਉਣ ਵਾਲੀ ਮੁਕਾਬਲਤਨ ਗਰਮ ਹਵਾ ਨਾਲ ਘਿਰਿਆ ਰਹੇਗਾ। ਇਸ ਨਾਲ ਬਰਤਨ ਵਿੱਚ ਪਏ ਪਾਣੀ ਜਾਂ ਦੁੱਧ ਆਦਿ ਦੀ ਸਿਰਫ ਹੇਠਲੀ ਪਰਤ ਹੀ, ਜੋ ਬਰਫ ਨਾਲ ਛੂਹ ਰਹੀ ਹੈ, ਜਲਦੀ ਠੰਢੀ ਹੋਵੇਗੀ ਤੇ ਉਪਰਲੀਆਂ ਪਰਤਾਂ ਛੇਤੀ ਠੰਢੀਆਂ ਨਹੀਂ ਹੋਣਗੀਆਂ। ਇਸਦੇ ਉਲਟ ਜੇ ਬਰਤਨ ਨੂੰ ਬਰਫ਼ ਦੇ ਹੇਠਾਂ ਰੱਖਾਂਗੇ ਤਾਂ ਉਪਰੋਂ ਹੇਠਾਂ ਆਉਣ ਵਾਲੀ ਠੰਢੀ ਤੇ ਭਾਰੀ ਹਵਾ ਬਰਤਨ ਨੂੰ ਚੁਫੇਰਿਓਂ ਘੇਰ ਲਵੇਗੀ ਤੇ ਇਹ ਬਰਤਨ ਵਿੱਚ ਪਈ ਵਸਤੂ ਨੂੰ ਜਲਦੀ ਠੰਢਾ ਕਰੇਗਾ। ਵਿਗਿਆਨ ਦੇ ਇਸ ਨਿਯਮ ਦੀ ਪੁਸ਼ਟੀ ਸਾਡੇ ਘਰਾਂ ਵਿੱਚ ਪਏ ਫਰਿੱਜ ਦੀ ਬਣਤਰ ਤੇ ਕਾਰਜਸ਼ੈਲੀ ਵੀ ਕਰਦੀ ਹੈ। ਤੁਸੀਂ ਦੇਖੋਗੇ ਕਿ ਫਰਿੱਜ ਦੇ ਫਰੀਜ਼ਰ ਬੌਕਸ, ਜਿਸ ਵਿੱਚ ਬਰਫ ਜਮਾਈ ਜਾਂਦੀ ਹੈ, ਹਮੇਸ਼ਾਂ ਇਸਦੇ ਉਪਰਲੇ ਹਿੱਸੇ ਵਿੱਚ ਲੱਗਿਆ ਹੁੰਦਾ ਹੈ। ਫਰੀਜ਼ਰ ਦੀ ਠੰਢੀ ਹਵਾ ਹੇਠਾਂ ਵੱਲ ਉਤਰਦੀ ਰਹਿੰਦੀ ਹੈ ਜਿਸ ਨਾਲ ਹੇਠਲੇ ਖਾਨਿਆਂ ਵਿੱਚ ਰੱਖੀਆਂ ਵਸਤਾਂ ਠੰਡੀਆਂ ਹੋ ਜਾਂਦੀਆਂ ਹਨ।

## ਸਭ ਤੋਂ ਵੱਡੀ ਤਾਕਤ 'ਲੋਕ'

ਬਣ ਗਏ ਅਸੀਂ ਬੇਆਸਰੇ, ਬੇ-ਸਹਾਰੇ ਲੋਕ,
ਬਣਾ ਦਿੱਤੇ ਹਾਂ ਵਕ਼ਤਾਂ ਮਾਰੇ ਲੋਕ।
ਗ਼ੈਰਾਂ ਨਾਲ ਗਿਲਾ ਕੀ ਕਰੀਏ,
ਅਸੀਂ ਆਪਣਿਆਂ ਹੱਥੋਂ ਹਾਰੇ ਲੋਕ।
ਕੀ ਦੱਸੀਏ ਅਸੀਂ ਰੌਸ਼ਨੀ ਕੀ ਹੈ,
ਕੋਠੜੀਆਂ ਵਿੱਚ ਰਹੇ ਤਾੜੇ ਲੋਕ।
ਕਦੇ ਸੋਕਾ ਮਾਰੇ, ਕਦੇ ਪਾਣੀ ਡੋਬੇ,
ਅਸੀਂ ਧਰਮਾਂ ਦੇ ਹਾਂ ਉਜਾੜੇ ਲੋਕ।
ਸਾਡੀ ਕਿਧਰੋਂ ਹੈ ਤਰੱਕੀ ਹੋਣੀ,
ਅਸੀਂ ਜਾਤ ਦੇ ਹਾਂ ਪਾੜੇ ਲੋਕ।
ਸਾਡੀ ਕਿਸੇ ਸਾਰ ਕੀ ਲੈਣੀ,
ਅਸੀਂ ਭੁੱਖ ਦੀ ਅੱਗ 'ਤੇ ਕਾੜ੍ਹੇ ਲੋਕ।
ਤਰਸ ਦੇ ਹਾਂ ਅਸੀਂ ਪਾਤਰ ਬਣ ਗਏ,
ਸਾਨੂੰ ਕਹਿਣ ਉਹ 'ਵਿਚਾਰੇ' ਲੋਕ।
ਜਾਗਣ ਦੀ ਹੈ ਲੋੜ ਵੇ ਲੋਕਾ!
ਵਿਚਾਰੇ ਨਹੀਂ, ਅਸੀਂ ਹਾਂ ਸਭ ਤੋਂ ਵੱਡੀ ਤਾਕਤ ਲੋਕ।

**ਅਤੁਲ ਕੰਬੋਜ਼ (ਚੰਨ)**

**ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ**

**ਪ੍ਰੀਖਿਆ ਦੀਆਂ ਨਵੀਆਂ ਤੈਅ ਮਿਤੀ**

9 ਜਨਵਰੀ 2022 ਦਿਨ ਐਤਵਾਰ

10 ਜਨਵਰੀ 2022 ਦਿਨ ਸੋਮਵਾਰ

*ਪੜ੍ਹਨਯੋਗ ਪੁਸਤਕਾਂ - 3*

# ਸੰਘੀ ਤੋਂ ਤਰਕਸ਼ੀਲ ਤੱਕ

**ਰਾਜਪਾਲ ਸਿੰਘ**



ਇਹ ਪੁਸਤਕ ਮਨੋਜ ਮਲਿਕ ਵੱਲੋਂ ਲਿਖੀ ਹਿੰਦੀ ਪੁਸਤਕ 'ਸਵੰਮਸੇਵਕ ਸੇ ਮਾਨਵਵਾਦੀ' ਦਾ ਪੰਜਾਬੀ ਅਨੁਵਾਦ ਹੈ ਜਿਸ ਨੂੰ ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ ਵੱਲੋਂ ਪ੍ਰਕਾਸ਼ਿਤ ਕੀਤਾ ਗਿਆ ਹੈ। ਹਰਿਆਣਾ ਵਿੱਚ ਜਨਮਿਆ ਮਨੋਜ ਅੱਜ ਕੱਲ੍ਹ ਚੰਡੀਗੜ੍ਹ ਵਿਖੇ ਅਧਿਆਪਕ ਵਜੋਂ ਸੇਵਾ ਕਰ ਰਿਹਾ ਹੈ। ਮਨੋਜ ਮਲਿਕ ਲਗਭਗ ਤੀਹ ਸਾਲ ਰ.ਸ.ਸ. (ਰਾਸ਼ਟਰੀ ਸਵੰਮਸੇਵਕ ਸੰਘ) ਵਿੱਚ ਕੰਮ ਕਰਦਾ ਰਿਹਾ, ਉਨ੍ਹਾਂ ਦੇ ਹਰ ਪੱਧਰ ਦੇ ਕੈਂਪ ਅਟੈਂਡ ਕੀਤੇ, ਸੰਗਠਨ ਵਿੱਚ ਉੱਚ ਪੱਧਰ ਦੀਆਂ ਜ਼ਿੰਮੇਵਾਰੀਆਂ ਨਿਭਾਈਆਂ। ਪਰ ਉਸ ਦਾ ਸੋਚਣ ਢੰਗ ਤਰਕ ਅਧਾਰਿਤ ਹੋਣ ਕਰਕੇ ਅਤੇ ਅਧਿਐਨ ਕਰਦੇ ਰਹਿਣ ਦੀ ਆਦਤ ਨੇ ਸੰਘ ਦੁਆਰਾ ਪੈਦਾ ਕੀਤੀ ਇੱਕਪਾਸੜ ਅਤੇ ਫਿਰਕੂ ਸੋਚ ਤੋਂ ਮੁਕਤੀ ਕਰਵਾਈ ਅਤੇ ਉਹ ਮਾਨਵਵਾਦੀ ਸੋਚ ਦਾ ਧਾਰਨੀ ਬਣਿਆ। ਉਸ ਦੀ ਸੋਚ ਵਿੱਚ ਆਈ ਇਹ ਤਬਦੀਲੀ ਇਹ ਵੀ ਦਰਸਾਉਂਦੀ ਹੈ ਕਿ ਚਾਹੇ ਬਾਲ-ਮਨ ਉੱਤੇ ਪਏ ਪ੍ਰਭਾਵ ਬਹੁਤ ਅਸਰਕਾਰੀ ਹੁੰਦੇ ਹਨ ਪਰ ਜੇ ਵਰਤਾਰਿਆਂ ਨੂੰ ਦੇਖਣ ਦਾ ਢੰਗ ਤਰਕਸ਼ੀਲ ਹੋ ਜਾਵੇ ਤਾਂ ਹਰ ਤਰ੍ਹਾਂ ਦੇ ਗਲਤ ਅਤੇ ਕੱਟੜ ਵਿਚਾਰਾਂ ਤੋਂ ਕਿਸੇ ਵੀ ਉਮਰ ਵਿੱਚ ਖਹਿੜਾ ਛੁਡਾਇਆ ਜਾ ਸਕਦਾ ਹੈ। ਮਨੋਜ ਮਲਿਕ ਜਦ ਸੰਘ ਦੇ ਸੰਪਰਕ ਵਿੱਚ ਆਇਆ ਤਾਂ ਉਸਦੀ ਉਮਰ ਕੇਵਲ 12 ਸਾਲ ਸੀ। ਉਸ ਉਮਰ ਵਿੱਚ ਪਏ ਪ੍ਰਭਾਵਾਂ ਦੇ ਅਸਰ ਹੇਠ ਉਹ ਤੀਹ ਸਾਲ ਸਮਰਪਿਤ ਹੋ ਕੇ ਸੰਘ ਦੇ ਕਾਰਜ ਕਰਦਾ ਰਿਹਾ ਪਰ ਨਾਲ ਨਾਲ ਉਸ ਦੇ ਮਨ ਵਿੱਚ ਇਨ੍ਹਾਂ ਕਾਰਜਾਂ ਦੀ ਸਾਰਥਿਕਤਾ ਬਾਰੇ ਸਵਾਲ ਵੀ ਉਠਦੇ ਰਹੇ। ਆਪਣੇ ਇਨ੍ਹਾਂ ਸਵਾਲਾਂ ਬਾਰੇ ਤਰਕ ਪੂਰਨ ਢੰਗ ਨਾਲ ਸੋਚਣ ਸਦਕਾ ਹੀ ਉਹ ਆਪਣੀ ਉਮਰ ਦੇ ਚਾਰ ਦਹਾਕੇ ਪੂਰੇ ਕਰਨ ਬਾਅਦ ਆਪਣੇ ਆਪ ਨੂੰ ਪੂਰੀ ਤਰ੍ਹਾਂ ਬਦਲ ਕੇ ਮਾਨਵਵਾਦੀ ਸੋਚ ਅਪਣਾ ਸਕਿਆ।




ਇਸ ਬਾਰੇ ਉਹ ਪੁਸਤਕ ਦੀ ਭੂਮਿਕਾ ਦੀ ਸ਼ੁਰੂਆਤ ਵਿੱਚ ਹੀ ਬਹੁਤ ਮਹੱਤਵਪੂਰਨ ਗੱਲ ਕਹਿੰਦੇ ਹਨ ਕਿ ਓਹੀ ਇਨਸਾਨ ਆਪਣੇ ਆਪ ਨੂੰ ਬਦਲ ਸਕਦਾ ਹੈ ਜਿਹੜਾ ਆਪਣੇ ਆਪ ਨੂੰ ਵਿਵੇਕ ਦੀ ਕਸਵੱਟੀ 'ਤੇ ਪਰਖ ਸਕੇ। ਇਸੇ ਤਰ੍ਹਾਂ ਆਪਣੇ ਅਧਿਐਨ ਬਾਰੇ ਉਹ ਲਿਖਦੇ ਹਨ- ਮੇਰੇ ਅਧਿਐਨ ਦੇ ਸ਼ੌਂਕ ਨੇ ਹੀ ਮੈਨੂੰ ਕੱਟੜ ਹਿੰਦੂਵਾਦੀ ਤੋਂ ਉਦਾਰ ਮਾਨਵਵਾਦੀ ਬਣਨ ਵਿੱਚ ਮੇਰੀ ਮਦਦ ਕੀਤੀ ...ਬਾਅਦ ਵਿੱਚ ਇੰਟਰਨੈੱਟ ਨੇ ਮੇਰੀ ਸੋਚ ਬਦਲ ਕੇ ਰੱਖ ਦਿੱਤੀ ਅਤੇ ਮੈਨੂੰ ਸੰਘ ਕਾਰਜ ਬੋਝ ਲੱਗਣ ਲੱਗ ਪਿਆ।

ਇਸ ਪੁਸਤਕ ਦੇ ਦੋ ਭਾਗ ਹਨ ਪਹਿਲੇ ਭਾਗ ਵਿੱਚ ਰ.ਸ.ਸ. ਦੇ ਕੰਮ ਕਰਨ ਦੇ ਢੰਗ ਅਤੇ ਉਸ ਦੀ ਵਿਚਾਰਧਾਰਾ ਬਾਰੇ ਦੱਸਿਆ ਗਿਆ ਹੈ ਜਦ ਕਿ ਦੂਸਰੇ ਭਾਗ ਵਿੱਚ ਇਹ ਵਰਣਨ ਹੈ ਕਿ ਉਨ੍ਹਾਂ ਦਾ ਰ.ਸ.ਸ. ਤੋਂ ਕਿਵੇਂ ਮੋਹਭੰਗ ਹੋਇਆ, ਰਸਸ ਨਾਲ ਮਤਭੇਦ ਦੇ ਕਿਹੜੇ ਨੁਕਤੇ ਸਨ ਅਤੇ ਸੰਘ ਨਾਲੋਂ ਟੁੱਟ ਕੇ ਮਾਨਵਵਾਦੀ ਤਰਕਸ਼ੀਲਤਾ ਦਾ ਰਸਤਾ ਕਿਵੇਂ ਚੁਣਿਆ।

ਕਿਤਾਬ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਇਸ ਵਿੱਚ ਸੰਘ ਦੀ ਆਲੋਚਨਾ ਬਹੁਤ ਹੀ ਤਰਕਪੂਰਨ ਢੰਗ ਨਾਲ ਕੀਤੀ ਗਈ ਹੈ। ਖ਼ੁਦ ਸੰਘ ਦੇ ਬਹੁਤ ਸਮਰਪਿਤ ਵਰਕਰ ਰਹੇ ਹੋਣ ਕਰਕੇ ਅਤੇ ਇਸ ਦੇ ਸੰਗਠਨ ਵਿੱਚ ਵੱਖ ਵੱਖ ਪੱਧਰਾਂ ਉੱਤੇ ਕੰਮ ਕੀਤਾ ਹੋਣ ਕਰਕੇ ਉਨ੍ਹਾਂ ਇਸਦੇ ਕੰਮ-ਢੰਗ ਅਤੇ ਵਿਚਾਰਧਾਰਾ ਨੂੰ ਬਹੁਤ ਬਰੀਕੀ ਨਾਲ ਫੜ੍ਹਿਆ ਹੈ। ਪੁਸਤਕ ਦੇ ਦੂਸਰੇ ਚੈਪਟਰ ਵਿੱਚ ਉਹ ਸੰਘ ਦੀ ਕਾਰਜ-ਸ਼ੈਲੀ ਦਾ

ਵਰਣਨ ਕਰਦੇ ਹੋਏ ਉਹ ਸਾਰੇ ਨੁਕਤੇ ਧਿਆਨ ਵਿੱਚ ਲਿਆਉਂਦੇ ਹਨ, ਜਿਨ੍ਹਾਂ ਕਰਕੇ ਰ.ਸ.ਸ. ਐਨਾ ਫੈਲ ਸਕੀ। ਇਸੇ ਤਰ੍ਹਾਂ ਤੀਸਰੇ ਚੈਪਟਰ ਵਿੱਚ ਸੰਘ ਦੀ ਵਿਚਾਰਧਾਰਾ ਦਾ ਵਿਸ਼ਲੇਸ਼ਣ ਕਰਦੇ ਸਮੇਂ ਉਹ ਨੁਕਤੇ ਬਿਆਨੇ ਗਏ ਹਨ, ਜੋ ਸੰਘ ਨਾਲ ਜੁੜਨ ਵਾਲੇ ਵਿਅਕਤੀਆਂ ਨੂੰ ਖਿੱਚ ਪਾਉਂਦੇ ਹਨ ਜਿਵੇਂ : ਦੇਸ਼-ਪ੍ਰੇਮ, ਦੇਸ਼ ਨੂੰ ਗੌਰਵਮਈ ਬਨਾਉਣ ਦੀਆਂ ਗੱਲਾਂ, ਸ਼ਖ਼ਸੀਅਤ ਦਾ ਨਿਰਮਾਣ ਆਦਿ। ਫਿਰ ਇਨ੍ਹਾਂ ਖਿੱਚਪਾਊ ਗੱਲਾਂ ਪਿੱਛੇ ਜੋ ਗਲਤ ਵਿਚਾਰਧਾਰਕ ਪਹੁੰਚ ਹੈ ਉਸ ਦਾ ਵਰਨਣ ਅਤੇ ਵਿਸ਼ਲੇਸ਼ਣ ਹੈ। ਕਿਵੇਂ ਦੇਸ਼-ਪ੍ਰੇਮ ਦੇ ਨਾਂ ਹੇਠ ਦੂਜੇ ਦੇਸ਼ਾਂ ਦੇ ਸਭਿਆਚਾਰਾਂ ਨੂੰ ਹੀਣ ਸਮਝਣਾ, ਦੂਜੇ ਧਰਮਾਂ ਨੂੰ ਮੰਨਣ ਵਾਲਿਆਂ ਪ੍ਰਤੀ ਦੁਰਭਾਵਨਾ ਪੈਦਾ ਕਰਨੀ, ਕੇਵਲ ਹਿੰਦੂਆਂ ਨੂੰ ਹੀ ਸਹੀ ਅਤੇ ਸੱਚੇ ਭਾਰਤੀ ਮੰਨਣਾ, ਹਿੰਦੂ ਧਰਮ, ਸਭਿਆਚਾਰ ਅਤੇ ਪ੍ਰੰਪਰਾਵਾਂ ਦੀ ਦਲੀਲ ਰਹਿਤ ਵਡਿਆਈ, ਆਧੁਨਿਕ ਵਿਗਿਆਨ ਖਾਸ ਕਰ ਵਿਗਿਆਨਕ ਸੋਚ ਦਾ ਵਿਰੋਧ ਆਦਿ। ਕੁੱਲ ਮਿਲਾ ਕੇ ਇਹ ਸਾਰਾ ਕੁੱਝ ਦੂਜਿਆਂ ਪ੍ਰਤੀ ਨਫ਼ਰਤ ਅਤੇ ਫਿਰਕਾਪ੍ਰਸਤੀ ਫੈਲਾਉਣ ਵੱਲ ਸੇਧਿਤ ਹੁੰਦਾ ਰਹਿੰਦਾ ਹੈ। ਇਸ ਦੇ ਸਿੱਟੇ ਵਜੋਂ ਫਿਰਕੂ ਦੰਗੇ ਹੁੰਦੇ ਹਨ ਇਨ੍ਹਾਂ ਦੰਗਿਆਂ ਵਿਚੋਂ ਸੰਘ ਨੂੰ ਹੋਰ ਬਲ ਮਿਲਦਾ ਹੈ।

ਇਸ ਪੁਸਤਕ ਤੋਂ ਪਤਾ ਚਲਦਾ ਹੈ ਕਿ ਕਿਵੇਂ ਸਾਧਾਰਣ ਖੇਡਾਂ ਅਤੇ ਕਸਰਤਾਂ ਦੇ ਪ੍ਰੋਗਰਾਮਾਂ ਰਾਹੀਂ ਬੱਚਿਆਂ ਨੂੰ ਸ਼ਾਖਾ ਵਿੱਚ ਆਉਣ ਲਈ ਖਿੱਚਿਆ ਜਾਂਦਾ ਹੈ। ਸ਼ਾਖਾ ਵਿੱਚ ਗੀਤਾਂ, ਨਾਹਰਿਆਂ ਅਤੇ ਭਾਸ਼ਣਾਂ ਰਾਹੀਂ ਇੱਕ ਵਿਸ਼ੇਸ਼ ਪ੍ਰਕਾਰ ਦੇ ਵਿਚਾਰ ਉਨ੍ਹਾਂ ਦੇ ਮਨਾਂ ਵਿੱਚ ਭਰੇ ਜਾਂਦੇ ਹਨ। ਲੇਖਕ ਨੇ ਇਨ੍ਹਾਂ ਗੀਤਾਂ ਦੀਆਂ ਕੁੱਝ ਉਦਾਹਰਣਾਂ ਵੀ ਦਿੱਤੀਆਂ ਹਨ ਕਿ ਕਿਵੇਂ ਇਹ ਗੀਤ ਵਿਰੋਧੀਆਂ ਪ੍ਰਤੀ ਹਿੰਸਾ ਲਈ ਪ੍ਰੇਰਦੇ ਹਨ। ਜਿਵੇਂ ਮੁਢਲੇ ਕੈਂਪ ਵਿੱਚ ਹੀ ਇਹ ਗੀਤ ਗਾਇਆ ਜਾਂਦਾ ਹੈ-

ਉਠੋ ਜਵਾਨ ਦੇਸ਼ ਦੀ ਵਸੁੰਧਰਾ ਪੁਕਾਰਤੀ-2
ਉਠਾ ਖੜਗ ਬੜਾ ਕਦਮ, ਕਦਮ-ਕਦਮ ਬੜਾਏ ਜਾ
ਕਦਮ ਕਦਮ ਪੇ ਦੁਸ਼ਮਨੋਂ ਕੇ ਧੜ ਸੇ ਸਿਰ ਉੜਾਏ ਜਾ
ਉਠੇਗਾ ਵਿਸ਼ਵ ਹਾਥ ਜੋੜ ਕਰਨੇ ਤੇਰੀ ਆਰਤੀ।

ਇਸੇ ਤਰ੍ਹਾਂ ਇੱਕ ਹੋਰ ਗੀਤ ਹੈ-

ਹਿੰਦੂ ਵੀਰ ਉਠੇ ਲਲਕਾਰ, ਲੜਾਈ ਜਬ ਹੋਨੇ ਲਗੀ-2
ਕੋਈ ਤੋ ਲੇ ਰਹਾ ਕਰ ਮੇਂ ਭਾਲੇ, ਕੋਈ ਲੇ ਰਹਾ ਤਲਵਾਰ
ਮਾਰਤੇ ਜਾਤੇ ਕਾਟਤੇ ਜਾਤੇ ਕਸ਼ਤਰੀਯ ਰਾਜਕੁਮਾਰ

ਜਾਂ

ਦੇਸ਼ ਹੈ ਪੁਕਾਰਤਾ, ਪੁਕਾਰਤੀ ਮਾਂ ਭਾਰਤੀ
ਖ਼ੂਨ ਸੇ ਤਿਲਕ ਕਰੋ, ਗੋਲੀਓਂ ਸੇ ਆਰਤੀ

ਉਹ ਲਿਖਦੇ ਹਨ ਕਿ ਅਜਿਹੇ ਗੀਤ ਕਦੇ ਨਹੀਂ ਗਾਏ ਜਾਂਦੇ ਸਨ ਜਿਨ੍ਹਾਂ ਤੋਂ ਆਪਸੀ ਭਾਈਚਾਰੇ, ਵਿਗਿਆਨਕ ਸੋਚ ਦੀ ਉਸਾਰੀ ਅਤੇ ਪੁਰਾਣੀਆਂ ਰੀਤਾਂ ਨੂੰ ਛੱਡਣ ਦਾ ਸੰਦੇਸ਼ ਮਿਲੇ। ਮਿਸਾਲ ਵਜੋਂ 'ਇਨਸਾਨ ਕਾ ਇਨਸਾਨ ਸੇ ਹੋ ਭਾਈਚਾਰਾ, ਯਹੀ ਪੈਗਾਮ ਹਮਾਰਾ'

ਜਾਂ

ਛੋੜੋ ਕੱਲ੍ਹ ਕੀ ਬਾਤੇਂ ਕੱਲ੍ਹ ਕੀ ਬਾਤ ਪੁਰਾਣੀ,
ਨਏ ਦੌਰ ਮੇਂ ਲਿਖੇਂ ਹਮ, ਮਿਲਕਰ ਨਈ ਕਹਾਣੀ,
ਹਮ ਹਿੰਦੁਸਤਾਨੀ, ਹਮ ਹਿੰਦੁਸਤਾਨੀ ...

ਵਰਗੇ ਗੀਤ ਕਦੇ ਨਹੀਂ ਗਾਏ ਜਾਂਦੇ ਕਿਉਂਕਿ ਇਹ ਭਾਈਚਾਰੇ ਅਤੇ ਨਵੀਂ ਸੋਚ ਨੂੰ ਅਪਨਾਉਣ ਲਈ ਕਹਿੰਦੇ ਹਨ।

ਬਾਲ-ਮਨ ਬਾਹਰੀ ਪ੍ਰਭਾਵ ਬਹੁਤ ਕਬੂਲਦਾ ਹੈ, ਸੋ ਇਸ ਉਮਰ ਵਿੱਚ ਹੀ ਉਨ੍ਹਾਂ ਦੇ ਮਨਾਂ ਵਿੱਚ ਸੰਘ ਦੀ ਵਿਚਾਰਧਾਰਾ ਬਹੁਤ ਸੂਖਮ ਢੰਗਾਂ ਨਾਲ ਭਰ ਦਿੱਤੀ ਜਾਂਦੀ ਹੈ। ਇਨ੍ਹਾਂ ਸ਼ਾਖਾਵਾਂ ਵਿਚੋਂ ਹੀ ਫਿਰ ਰ.ਸ.ਸ. ਨੂੰ ਸਵੈ-ਸੇਵਕ ਕਾਰਕੁੰਨ ਮਿਲਦੇ ਹਨ। ਇਸ ਦੇ ਨਾਲ ਨਾਲ ਸੰਘ ਦੇ ਸਵੈ-ਸੇਵਕਾਂ ਵੱਲੋਂ ਦਿਖਾਈ ਜਾਂਦੀ ਨਿਮਰਤਾ, ਸਮਰਪਣ ਅਤੇ ਪ੍ਰਤੀਬੱਧਤਾ ਨਾਲ ਕੀਤੀ ਗਈ ਮਿਹਨਤ ਦਾ ਹਿੰਦੂ ਸਮਾਜ ਨੂੰ ਆਪਣੇ ਨਾਲ ਜੋੜਨ ਵਿੱਚ ਵੱਡਾ ਰੋਲ ਹੈ।

ਲੇਖਕ ਦਾ ਆਪਣਾ ਗਿਆਨ ਕਾਫੀ ਵਿਸ਼ਾਲ ਹੈ, ਪਹੁੰਚ ਵਿਗਿਆਨਕ ਹੈ, ਸਮਾਜ ਅਤੇ ਮਨੁੱਖੀ ਜ਼ਿੰਦਗੀ ਬਾਰੇ ਚੰਗੀ ਸਮਝ ਹੈ ਇਸ ਕਰਕੇ ਪਾਠਕ ਨੂੰ ਵਿਗਿਆਨ, ਧਰਮ, ਤਰਕਸ਼ੀਲਤਾ, ਮਾਨਵਵਾਦ ਅਤੇ ਜੀਵਨ ਦੇ ਮਕਸਦ ਆਦਿ ਗੱਲਾਂ ਬਾਰੇ ਕਾਫੀ ਵਧੀਆ ਵਿਚਾਰ ਪੜ੍ਹਨ ਨੂੰ ਮਿਲਦੇ ਹਨ। ਇਸ ਤਰ੍ਹਾਂ ਪੁਸਤਕ ਕੇਵਲ ਰ. ਸ. ਸ. ਦੀ ਆਲੋਚਨਾ ਤੱਕ ਹੀ ਸੀਮਤ ਨਹੀਂ ਸਗੋਂ ਇਸਦੇ ਬਦਲ ਵਜੋਂ ਸਾਰਥਿਕ ਕਾਰਜ ਕਰਨ ਅਤੇ ਸਹੀ ਸੋਚ ਅਪਨਾਉਣ ਲਈ ਵੀ ਰਾਹ ਦਰਸਾਉਂਦੀ ਹੈ।

ਮੇਰੇ ਅਨੁਸਾਰ ਇਹ ਕਿਤਾਬ ਤਰਕਸ਼ੀਲ ਸੋਸਾਇਟੀ ਦੇ ਹਰ ਮੈਂਬਰ ਨੂੰ ਪੜ੍ਹਨੀ ਚਾਹੀਦੀ ਹੈ। ਉਸ ਨੂੰ ਬਹੁਤ ਕੁੱਝ ਸਿੱਖਣ ਅਤੇ ਜਾਣਨ ਲਈ ਮਿਲੇਗਾ।

ਕਿਤਾਬ ਦਾ ਅਨੁਵਾਦ ਵਧੀਆ ਨਹੀਂ, ਸ਼ਬਦ-ਜੋੜਾਂ ਦੀਆਂ ਬਹੁਤ ਜਿਆਦਾ ਗਲਤੀਆਂ ਹਨ। ਆਸ ਹੈ ਕਿ ਪ੍ਰਕਾਸ਼ਕ ਵੱਲੋਂ ਅਗਲੇ ਐਡੀਸ਼ਨਾਂ ਵਿੱਚ ਇਹ ਕਮੀਆਂ ਦੂਰ ਕੀਤੀਆਂ ਜਾਣਗੀਆਂ।

**98767-10809**

*ਇਤਿਹਾਸ ਦੇ ਝਰੋਖੇ 'ਚੋਂ*

# ਸ਼ਹੀਦ ਚੰਦਰ ਸ਼ੇਖਰ ਆਜ਼ਾਦ



**ਜਨਮ : 23 ਜੁਲਾਈ 1906**
**ਸ਼ਹਾਦਤ : 27 ਫਰਵਰੀ 1931**

ਪੜ੍ਹਨ-ਲਿਖਣ ਦੇ ਮਾਮਲੇ ਵਿੱਚ ਆਜ਼ਾਦ ਦੀ ਸੀਮਾ ਸੀ। ਉਨ੍ਹਾਂ ਕੋਲ ਕਿਸੇ ਸਕੂਲ ਜਾਂ ਕਾਲਜ ਦਾ ਅੰਗਰੇਜ਼ੀ ਦਾ ਸਰਟੀਫਿਕੇਟ ਨਹੀਂ ਸੀ, ਉਨ੍ਹਾਂ ਦੀ ਪੜ੍ਹਾਈ ਹਿੰਦੀ ਅਤੇ ਮਾਮੂਲੀ ਸੰਸਕ੍ਰਿਤ ਤੱਕ ਹੀ ਸੀਮਤ ਸੀ, ਪਰ ਇਹ ਗੱਲ ਨਹੀਂ ਕਿ ਗਿਆਨ ਅਤੇ ਬੁੱਧੀ ਦਾ ਠੇਕਾ ਸਿਰਫ਼ ਅੰਗਰੇਜ਼ੀ ਜਾਨਣ ਵਾਲਿਆਂ ਨੂੰ ਹੀ ਮਿਲਿਆ ਹੋਵੇ। ਇਹ ਗੱਲ ਠੀਕ ਹੈ ਕਿ ਉਨੀਂ ਦਿਨੀਂ ਸਮਾਜਵਾਦ ਦੇ ਵਿਸ਼ੇ ਉੱਪਰ ਭਾਰਤ ਵਿੱਚ ਕੁੱਝ ਕੁ ਕਿਤਾਬਾਂ ਹੀ ਮਿਲਦੀਆਂ ਸਨ ਅਤੇ ਉਹ ਵੀ ਅੰਗਰੇਜੀ ਵਿੱਚ ਹੀ ਸਨ। ਆਜ਼ਾਦ ਖ਼ੁਦ ਪੜ੍ਹ ਲਿਖ ਕੇ ਉਨ੍ਹਾਂ ਕਿਤਾਬਾਂ ਤੋਂ ਫਾਇਦਾ ਨਹੀਂ ਸੀ ਉਠਾ ਸਕਦੇ। ਪਰ ਇਸਦਾ ਮਤਲਬ ਇਹ ਨਹੀਂ ਕਿ ਆਜ਼ਾਦ ਦਾ ਉਸ ਗਿਆਨ ਨਾਲ ਕੋਈ ਸੰਬੰਧ ਨਹੀਂ ਸੀ। ਸੱਚ ਤਾਂ ਇਹ ਹੈ ਕਿ ਦਲ ਵਿੱਚ ਸਾਨੂੰ ਪੜ੍ਹਨ ਲਿਖਣ ਲਈ ਜਿੰਨਾ ਆਜ਼ਾਦ ਪ੍ਰੇਰਦੇ ਸਨ ਸ਼ਾਇਦ ਉਨ੍ਹਾਂ ਹੋਰ ਕੋਈ ਨਹੀਂ ਸੀ ਪ੍ਰੇਰਦਾ। ਉਹ ਖ਼ੁਦ ਹੀ ਕਿਸੇ ਨਾ ਕਿਸੇ ਸਾਥੀ ਨੂੰ ਫੜ ਕੇ ਸਿਧਾਂਤ ਸਬੰਧੀ ਕਿਤਾਬਾਂ ਪੜਵਾਉਂਦੇ ਅਤੇ ਉਸ ਦੇ ਹਿੰਦੀ ਵਿੱਚ ਅਰਥ ਕਰਵਾ ਕੇ ਸਮਝਣ ਦੀ ਕੋਸ਼ਿਸ਼ ਕਰਦੇ। ਕਾਰਲ ਮਾਰਕਸ ਦਾ 'ਕਮਿਊਨਿਸਟ ਮੈਨੀਫੈਸਟੋ' ਪਹਿਲੀ ਵਾਰ ਸ਼ੁਰੂ ਤੋਂ ਅਖੀਰ ਤੱਕ ਮੈਂ ਆਜ਼ਾਦ ਨੂੰ ਸੁਣਾਉਂਦੇ ਸਮੇਂ ਹੀ ਪੜ੍ਹਿਆ ਸੀ। ਭਗਤ ਸਿੰਘ ਅਤੇ ਸੁਖਦੇਵ ਦੇ ਆਉਣ ਨਾਲ ਸਿਧਾਂਤਕ ਸਵਾਲਾਂ 'ਤੇ ਅਕਸਰ ਬਹਿਸ ਛਿੜ ਜਾਂਦੀ ਸੀ। ਸਾਡਾ ਅੰਤਮ ਉਦੇਸ਼ ਕੀ ਹੈ, ਦੇਸ਼ ਦੀ ਆਜ਼ਾਦੀ ਤੋਂ ਸਾਡਾ ਕੀ ਮਤਲਬ ਹੈ, ਆਉਣ ਵਾਲਾ ਸਮਾਜ ਕਿਸ ਤਰ੍ਹਾਂ ਦਾ ਹੋਵੇਗਾ, ਜਮਾਤ ਰਹਿਤ ਸਮਾਜ ਤੋਂ ਕੀ ਭਾਵ ਹੈ, ਆਧੁਨਿਕ ਸਮਾਜ ਦੇ ਜਮਾਤੀ ਸੰਘਰਸ਼ ਵਿੱਚ ਇਨਕਲਾਬੀਆਂ ਦੀ ਕੀ ਭੂਮਿਕਾ ਹੋਣੀ ਚਾਹੀਦੀ ਹੈ, ਰਾਜਸੱਤਾ ਕੀ ਹੈ, ਕਾਂਗਰਸ ਕਿਸ ਜਮਾਤ ਦੀ ਸੰਸਥਾ ਹੈ, ਰੱਬ ਅਤੇ ਧਰਮ ਆਦਿ ਦਾ ਜਨਮ ਕਿੱਥੋਂ ਹੋਇਆ ਆਦਿ ਸਵਾਲਾਂ 'ਤੇ ਬਹਿਸ ਹੁੰਦੀ ਅਤੇ ਆਜ਼ਾਦ ਉਸ ਵਿੱਚ ਖੁੱਲ ਕੇ ਹਿੱਸਾ ਲੈਂਦੇ ਸਨ।

> ਸ਼ਹੀਦ ਚੰਦਰ ਸ਼ੇਖਰ ਆਜ਼ਾਦ ਬਰਤਾਨਵੀ ਹਕੂਮਤ ਖਿਲਾਫ਼ ਲੜਦਿਆਂ ਅਲਾਹਾਬਾਦ ਦੇ ਅਲਫਰੈੱਡ ਪਾਰਕ 'ਚ ਪੁਲਿਸ ਨਾਲ ਸਿੱਧੇ ਮੁਕਾਬਲੇ ਵਿੱਚ ਸ਼ਹਾਦਤ ਪ੍ਰਾਪਤ ਕਰ ਗਏ ਸਨ। ਉਹ 'ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ' ਦੀ ਆਰਮੀ ਦੇ ਮੁੱਖ ਆਗੂ ਸਨ। ਗਾਂਧੀਵਾਦ ਤੋਂ ਪ੍ਰਭਾਵਿਤ ਹੋ ਕੇ ਉਹ ਅੰਗਰੇਜ਼ਾਂ ਖਿਲਾਫ਼ ਲੜਾਈ ਚ ਭਾਰਤੀ ਆਜ਼ਾਦੀ ਪ੍ਰਾਪਤੀ ਲਈ ਕੁੱਦੇ, ਪਰ ਛੇਤੀ ਹੀ ਗਾਂਧੀਵਾਦ ਦਾ ਰਾਹ ਛੱਡਦਿਆਂ ਕ੍ਰਾਂਤੀਕਾਰੀ ਰਾਹ 'ਤੇ ਪੈ ਗਏ।...ਸੰਪਾਦਕ

ਰੱਬ ਹੈ ਜਾਂ ਨਹੀਂ, ਇਸ ਸਵਾਲ ਉੱਪਰ ਆਜ਼ਾਦ ਕਿਸੇ ਠੀਕ ਨਿਰਣੇ 'ਤੇ ਪਹੁੰਚ ਸਕੇ ਸਨ ਜਾਂ ਨਹੀਂ, ਇਹ ਕਹਿਣਾ ਮੁਸ਼ਕਲ ਹੈ। ਰੱਬ ਦੀ ਹੋਂਦ ਤੋਂ ਇਨਕਾਰੀ ਕੱਟੜ ਨਾਸਤਿਕ ਭਗਤ ਸਿੰਘ ਦੀਆਂ ਦਲੀਲਾਂ ਦਾ ਵਿਰੋਧ ਉਨ੍ਹਾਂ ਨੇ ਕਦੇ ਨਹੀਂ ਸੀ ਕੀਤਾ। ਆਪਣੇ ਵੱਲੋਂ ਨਾ ਹੀ ਤਾਂ ਉਨ੍ਹਾਂ ਨੇ ਕਦੇ ਪਰਮਾਤਮਾ ਦੀ ਵਕਾਲਤ ਅਤੇ ਨਾ ਹੀ ਕਦੇ ਉਸ ਦਾ ਵਿਰੋਧ ਕੀਤਾ।

ਲੁੱਟ ਦਾ ਖਾਤਮਾ, ਮਨੁੱਖਤਾ ਦੀ ਬਰਾਬਰੀ ਦੀ ਗੱਲ ਅਤੇ ਜਮਾਤ ਰਹਿਤ ਸਮਾਜ ਦੀ ਕਲਪਨਾ ਅਤੇ ਸਮਾਜਵਾਦ ਦੀਆਂ ਗੱਲਾਂ ਨੇ ਉਨ੍ਹਾਂ ਨੂੰ ਕੀਲ ਕੇ ਰੱਖ ਦਿੱਤਾ ਸੀ। ਸਮਾਜਵਾਦ ਬਾਰੇ ਜਿਨ੍ਹਾਂ ਗੱਲਾਂ ਨੂੰ ਉਹ ਜਿਸ ਹੱਦ ਤੱਕ ਸਮਝ ਸਕੇ ਸਨ, ਉਸੇ ਨੇ ਹੀ ਆਜ਼ਾਦੀ ਦੇ ਉਦੇਸ਼ ਦੇ ਨਾਲ-ਨਾਲ ਜੀਵਨ ਦਾ ਆਦਰਸ਼ ਵੀ ਮੰਨ ਲਿਆ।

**ਸ਼ਿਵ ਵਰਮਾ**
**(ਸ਼ਹੀਦ ਭਗਤ ਸਿੰਘ, ਸ਼ਹੀਦ ਚੰਦਰ ਸ਼ੇਖਰ ਆਜ਼ਾਦ ਆਦਿ ਨਾਲ 'ਹਿੰਦੁਸਤਾਨੀ ਸਮਾਜਵਾਦੀ ਪਰਜਾਤੰਤਰ ਸੰਘ' ਵਿੱਚ ਕੰਮ ਕਰਨ ਵਾਲੇ ਕ੍ਰਾਂਤੀਕਾਰੀ)**

> ਅਸੀਂ ਆਪਣੇ ਸਾਰੇ ਗਿਆਨ ਵਾਸਤੇ ਉਹਨਾਂ ਲੋਕਾਂ ਦੇ ਦੇਣਦਾਰ ਨਹੀਂ, ਜਿਹੜੇ ਸਥਾਪਿਤ ਕਦਰਾਂ-ਕੀਮਤਾਂ ਨਾਲ ਸਹਿਮਤ ਹੋ ਗਏ ; ਸਗੋਂ ਉਹਨਾਂ ਦੇ ਦੇਣਦਾਰ ਹਾਂ, ਜਿਹੜੇ ਸਹਿਮਤ ਨਹੀਂ ਹੋਏ।
>
> **ਚਾਰਲਜ਼ ਕਲੇਬ**
> **(ਬਰਤਾਨਵੀ ਲੇਖਕ)**

*ਇੱਕ ਮਿਲਣੀ*

# ਮਹਾਂਰਾਸ਼ਟਰ ਦੇ ਤਰਕਸ਼ੀਲ ਆਗੂ - ਅੰਨਾ ਕਡਲਾਸਕਰ



7 ਨਵੰਬਰ ਨੂੰ ਮਹਾਂਰਾਸ਼ਟਰ ਵਿੱਚ ਅੰਧਵਿਸ਼ਵਾਸਾਂ ਖਿਲਾਫ਼ ਜ਼ੋਰਦਾਰ ਲੜਾਈ ਦੇ ਰਹੀ ਜਥੇਬੰਦੀ ਅੰਧਸ਼ਰਧਾ ਨਿਰਮੂਲਣ ਸਮਿਤੀ ਦੇ ਸੂਬਾ ਕਮੇਟੀ ਮੈਂਬਰ ਅਤੇ ਜਥੇਬੰਦੀ ਦੇ ਟ੍ਰੇਨਿੰਗ ਵਿਭਾਗ ਦੇ ਮੁਖੀ ਅੰਨਾ ਕਡਲਾਸਕਰ ਨਾਲ ਬਠਿੰਡੇ ਦੇ ਤਰਕਸ਼ੀਲ ਮੈਂਬਰਾਂ ਦੀ ਇੱਕ ਬੈਠਕ ਹੋਈ। ਅਸਲ ਵਿੱਚ ਉਹ ਬਠਿੰਡਾ ਛਾਉਣੀ ਵਿੱਚ ਕੈਪਟਨ ਦੇ ਅਹੁਦੇ ’ਤੇ ਤਾਇਨਾਤ ਆਪਣੇ ਬੇਟੇ ਨੂੰ ਮਿਲਣ ਲਈ ਬਠਿੰਡੇ ਆਏ ਸਨ। ਇੱਥੇ ਆ ਕੇ ਉਨ੍ਹਾਂ ਨੇ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਸੂਬਾ ਆਗੂ ਟੀਮ ਵਿੱਚ ਰਹੇ ਭੂਰਾ ਸਿੰਘ ਜੀ ਨਾਲ ਸੰਪਰਕ ਕੀਤਾ ਅਤੇ ਇੱਥੋਂ ਦੇ ਤਰਕਸ਼ੀਲ ਮੈਂਬਰਾਂ ਨਾਲ ਮਿਲਣ ਦੀ ਇੱਛਾ ਜਾਹਰ ਕੀਤੀ । ਇਸ ’ਤੇ ਬਠਿੰਡਾ ਇਕਾਈ ਵੱਲੋਂ ਸ਼ਾਰਟ ਨੋਟਿਸ ’ਤੇ ਹੀ ਮੀਟਿੰਗ ਰੱਖ ਕੇ ਉਨ੍ਹਾਂ ਨਾਲ ਮਿਲਣੀ ਦਾ ਪ੍ਰਬੰਧ ਕੀਤਾ ਗਿਆ। ਇਹ ਮਿਲਣੀ ਸਾਰੇ ਮੈਂਬਰਾਂ ਲਈ ਕਾਫੀ ਲਾਭਦਾਇਕ ਰਹੀ।

ਉਨ੍ਹਾਂ ਨੇ ਆਪਣੇ ਬਾਰੇ ਦੱਸਿਆ ਕਿ ਉਹ ਹੋਮੀ ਭਾਵਾ ਅਟਾਮਿਕ ਰਿਸਰਚ ਸੈਂਟਰ (ਹੋਮੀ ਭਾਵਾ ਪ੍ਰਮਾਣੂ ਖੋਜ ਕੇਂਦਰ) ਵਿੱਚ ਕੈਮੀਕਲ ਇੰਜਨੀਅਰ ਵਜੋਂ ਕੰਮ ਕਰ ਰਹੇ ਹਨ। ਇਸ ਵਿੱਚੋਂ ਹੀ ਉਹ ਆਪਣੀ ਜਥੇਬੰਦੀ ਲਈ ਸਮਾਂ ਕੱਢਦੇ ਹਨ। ਖਾਸ ਕਰ ਜਦ ਉਹ ਰਾਤ ਦੀ ਸ਼ਿਫਟ ਵਿੱਚ ਡਿਊਟੀ ਦਿੰਦੇ ਹਨ। ਕੁੱਝ ਘੰਟੇ ਨੀਂਦ ਪੂਰੀ ਕਰਨ ਬਾਅਦ ਬਾਕੀ ਦਿਨ ਉਹ ਤਰਕਸ਼ੀਲਤਾ ਦੇ ਪ੍ਰਚਾਰ ਲਈ ਕੰਮ ਕਰਦੇ ਹਨ। ਉਨ੍ਹਾਂ ਦੱਸਿਆ ਕਿ ਉਹ ਪਿਛਲੇ 23 ਸਾਲ ਤੋਂ ਸਮਿਤੀ ਨਾਲ ਜੁੜੇ ਹੋਏ ਹਨ ਅਤੇ ਇਸ ਦੌਰਾਨ ਉਨ੍ਹਾਂ ਨੇ 1600 ਤੋਂ ਵੱਧ ਲੈਕਚਰ ਦਿੱਤੇ ਹਨ। ਉਨ੍ਹਾਂ ਕੋਲ ਮੈਂਬਰਾਂ ਨੂੰ ਟ੍ਰੇਨਿੰਗ ਦੇਣ ਦੀ ਜ਼ਿੰਮੇਵਾਰੀ ਹੋਣ ਕਾਰਣ ਉਹ ਨਵੇਂ ਮੈਂਬਰਾਂ ਨੂੰ ਸਿਖਿਅਤ ਕਰਦੇ ਹਨ ਕਿ ਤੁਸੀਂ ਲੋਕਾਂ ਵਿੱਚ ਕੀ ਲੈ ਕੇ ਜਾਣਾ ਹੈ ਅਤੇ ਕਿਵੇਂ ਲੈ ਕੇ ਜਾਣਾ ਹੈ। ਸਾਡੇ ਮੈਂਬਰਾਂ ਨੇ ਉਨ੍ਹਾਂ ਨੂੰ ਕਿਹਾ ਕਿ ਉਹ ਨੌਜਵਾਨਾਂ ਅਤੇ ਵਿਦਿਆਰਥੀਆਂ ਵਿੱਚ ਕਿਸ ਤਰ੍ਹਾਂ ਕੰਮ ਕਰਦੇ ਹਨ, ਇਸ ਬਾਰੇ ਵਧੇਰੇ ਜਾਣਕਾਰੀ ਦੇਣ।

**ਸਕੂਲਾਂ ਵਿਚ ਪ੍ਰਚਾਰ**

ਉਨ੍ਹਾਂ ਨੇ ਦੱਸਿਆ, “ਸਕੂਲਾਂ ਵਿੱਚ ਅਸੀਂ ਸਭ ਤੋਂ ਪਹਿਲਾਂ ਗੱਲ ਇਥੋਂ ਸ਼ੁਰੂ ਕਰਦੇ ਹਾਂ ਕਿ ਆਦਮੀ ਕਿੱਥੋਂ ਆਇਆ ਭਾਵ ਆਦਮੀ ਦਾ ਵਿਕਾਸ ਕਿਵੇਂ ਹੋਇਆ। ਫਿਰ ਅਸੀ ਬਾਬਾਗਿਰੀ, ਜਾਦੂ-ਟੂਣੇ, ਜੋਤਿਸ਼ ਅਤੇ ਹੋਰ ਅੰਧਵਿਸ਼ਵਾਸਾਂ ਬਾਰੇ ਗੱਲਾਂ ਕਰਦੇ ਹਾਂ ਅਤੇ ਦਿਲਚਸਪੀ ਬਣਾਈ ਰੱਖਣ ਲਈ ਕੁੱਝ ਮੈਜਿਕ ਟ੍ਰਿਕ ਵੀ ਕਰ ਦਿੰਦੇ ਹਾਂ । ਇਸ ਤੋਂ ਇਲਾਵਾ ਅਸੀਂ ਚੜ੍ਹਦੀ ਜਵਾਨੀ ਵਾਲੀ ਉਮਰ (Adolescent stage) ਵਿੱਚ ਆਉਣ ਵਾਲੇ ਸਰੀਰਕ ਅਤੇ ਮਾਨਸਿਕ ਬਦਲਾਵਾਂ ਬਾਰੇ ਜਾਣਕਾਰੀ ਦਿੰਦੇ ਹਾਂ। ਇਸ ਲਈ ਅਸੀਂ ਦੋ ਫਿਲਮਾਂ (ਇੱਕ ਲੜਕਿਆਂ ਲਈ ਅਤੇ ਦੂਸਰੀ ਲੜਕੀਆਂ ਲਈ) ਬਣਾਈਆਂ ਹੋਈਆਂ ਹਨ, ਉਹ ਦਿਖਾਉਂਦੇ ਹਾਂ। ਇਸਦੇ ਨਾਲ ਅਸੀਂ ਇਹ ਵੀ ਦੱਸਦੇ ਹਾਂ ਕਿ ਇਸ ਉਮਰ ਵਿੱਚ ਮੁੰਡਿਆਂ ਅਤੇ ਕੁੜੀਆਂ ਵਿੱਚ ਖਿੱਚ ਹੋਣੀ ਕੁਦਰਤੀ ਵਰਤਾਰਾ ਹੈ ਪਰ ਇਸ ਨੂੰ ਆਪਣੀ ਪੜ੍ਹਾਈ ਅਤੇ ਸੋਚ ਉੱਤੇ ਹਾਵੀ ਨਹੀਂ ਹੋਣ ਦੇਣਾ।”

ਉਹ ਸਕੂਲਾਂ ਵਿੱਚ ਤਿਉਹਾਰਾਂ ਨੂੰ ਸੁਚੱਜੇ ਅਤੇ ਪ੍ਰਦੂਸ਼ਣ-ਰਹਿਤ ਢੰਗ ਨਾਲ ਮਨਾਉਣ ਬਾਰੇ ਵੀ ਮੁਹਿੰਮਾਂ ਚਲਾਉਂਦੇ ਹਨ। ਅਜਿਹੇ ਪ੍ਰੋਗਰਾਮਾਂ ਦੀ ਸਫਲਤਾ ਬਾਰੇ ਉਨ੍ਹਾਂ ਦੱਸਿਆ ਕਿ ਪਾਲਗਰ ਦੇ ਇੱਕ ਸਕੂਲ ਦੇ ਬੱਚਿਆਂ ਨੇ ਦੀਵਾਲੀ ਮੌਕੇ ਪਟਾਕਿਆਂ ਤੋਂ ਬਚਾ ਕੇ 38000 ਰੁਪਏ ਸਕੂਲ ਦੀ ਲਾਇਬ੍ਰੇਰੀ ਨੂੰ ਨਵੀਆਂ ਪੁਸਤਕਾਂ ਖਰੀਦਣ ਲਈ ਦਿੱਤੇ ।

**ਕਾਲਜਾਂ ਵਿੱਚ- ‘ਦਿਲ, ਦੋਸਤੀ, ਦੁਨੀਆਂਦਾਰੀ’ ਦੀਆਂ ਗੱਲਾਂ**

ਉਨ੍ਹਾਂ ਦੱਸਿਆ ਕਿ ਕਾਲਜ ਵਿਦਿਆਰਥੀਆਂ ਲਈ ਅਸੀਂ ਦਿਲ, ਦੋਸਤੀ , ਦੁਨੀਆਂਦਾਰੀ ਨਾਂ ਦੇ ਪ੍ਰੋਗਰਾਮ ਚਲਾਉਂਦੇ ਹਾਂ। ਉਨਾਂ ਦੇ ਸ਼ਬਦਾਂ ਵਿੱਚ -“ਅਸੀਂ ਨੌਜਵਾਨਾਂ ਨੂੰ ਦੱਸਦੇ ਹਾਂ ਕਿ ਦਿਲ ਕਿੰਨਾ ਕੁ ਦੇਣਾ ਹੈ। ਭਾਵ ਲੜਕੇ ਲੜਕੀ ਦੇ ਆਪਸੀ ਸਬੰਧਾਂ ਵਿੱਚ ਕਿਸ ਹੱਦ ਤੋਂ ਅੱਗੇ ਨਹੀਂ ਵਧਣਾ। ਕਿਸੇ ਸਾਂਝੀ ਜਗ੍ਹਾ ’ਚ ਬੈਠ ਕੇ ਚਾਹ-ਪੀਣ, ਗੱਲਾਂ ਬਾਤਾਂ ਕਰਕੇ ਇੱਕ ਦੂਜੇ ਨੂੰ ਸਮਝਣ ਆਦਿ ਤੱਕ ਸੀਮਤ ਰਹਿਣ ਲਈ ਸਮਝਾਉਂਦੇ ਹਾਂ। ਦੋਸਤੀ ਕਿਨ੍ਹਾਂ ਨਾਲ ਕਰਨੀ ਅਤੇ ਕਿਨਾਂ ਨਾਲ ਨਹੀਂ ਕਰਨੀ ? ਇਸ ਬਾਰੇ ਗੱਲ ਕਰਦੇ ਉਨ੍ਹਾਂ ਨੂੰ ਪ੍ਰੇਰਦੇ ਹਾਂ ਕਿ ਨਸ਼ਿਆਂ ਅਤੇ ਨਸ਼ੇੜੀਆਂ ਨਾਲ , ਅਵਾਰਾਗਰਦ ਅਤੇ ਧੱਕਾ ਕਰਨ ਵਾਲਿਆਂ ਨਾਲ ਦੋਸਤੀ ਕਰਨ ਤੋਂ ਦੂਰ ਰਹਿਣਾ ਹੈ। ਜਦ ਕਿ ਦੁਨੀਆਂਦਾਰੀ ਤੋਂ ਭਾਵ ਹੈ ਕਿ ਵਿਦਿਆਰਥੀਆਂ ਨੂੰ ਆਪਣੀ ਸਿਲੇਬਸ ਵਾਲੀ ਪੜ੍ਹਾਈ ਤੋਂ ਇਲਾਵਾ ਸਮਾਜਿਕ-ਰਾਜਨੀਤਕ ਵਰਤਾਰਿਆਂ ਨੂੰ ਵੀ ਸਮਝਣਾ ਚਾਹੀਦਾ ਹੈ।”

ਉਨ੍ਹਾਂ ਕਿਹਾ ਕਿ ਇਸ ਬਾਰੇ ਅਸੀਂ ਕੋਈ ਭਾਸ਼ਣ ਝਾੜ ਕੇ ਨਹੀਂ ਜਾਂਦੇ ਸਗੋਂ ਉਨ੍ਹਾਂ ਨਾਲ ਵਿਚਾਰ-ਚਰਚਾ ਚਲਾਉਂਦੇ ਹਾਂ ਜਿਸ ਵਿੱਚ ਸਵਾਲ-ਜਵਾਬ ਅਤੇ ਵਿਦਿਆਰਥੀਆਂ ਦੇ ਵਿਚਾਰ ਵੀ ਲੈਂਦੇ ਹਾਂ ਯਾਨੀ ਦੋ-ਪਾਸੀ ਗੱਲਬਾਤ (Two-

***ਬਾਕੀ ਪੰਨਾ 39 ’ਤੇ***

# ਸੁਧਾ ਭਾਰਦਵਾਜ ਦੀ ਜ਼ਮਾਨਤ

**ਸਵਰਾਜ ਬੀਰ**



ਗੈਰ ਕਾਨੂੰਨੀ ਗਤੀਵਿਧੀਆਂ ਰੋਕੂ (ਯੂ.ਏ.ਪੀ.ਏ.) ਕਾਨੂੰਨ ਤਹਿਤ ਐਲਗਰ ਪਰਿਸ਼ਦ ਕੇਸ ਵਿੱਚ ਗ੍ਰਿਫਤਾਰ ਕੀਤੀ ਸਮਾਜਿਕ ਕਾਰਕੁਨ ਸੁਧਾ ਭਾਰਦਵਾਜ ਲਗਭਗ ਤਿੰਨ ਸਾਲਾਂ ਪਿੱਛੋਂ ਜ਼ਮਾਨਤ ਉੱਤੇ ਰਿਹਾਅ ਹੋ ਗਈ ਹੈ। ਜ਼ਮਾਨਤ ਦੀਆਂ ਸ਼ਰਤਾਂ ਅਨੁਸਾਰ ਉਹ ਮੁੰਬਈ ਤੋਂ ਬਾਹਰ ਨਹੀਂ ਜਾ ਸਕਦੀ।

ਇਸ ਤੋਂ ਪਹਿਲਾਂ ਬਜ਼ੁਰਗ ਤੇਲਗੂ ਕਵੀ ਵਰਵਰਾ ਰਾਓ ਖਰਾਬ ਸਿਹਤ ਕਾਰਨ ਜ਼ਮਾਨਤ ਉੱਤੇ ਬਾਹਰ ਆਏ ਸਨ। ਇਸ ਕੇਸ ਵਿੱਚ ਗ੍ਰਿਫਤਾਰ ਕੀਤੇ ਗਏ 16 ਵਿਅਕਤੀਆਂ ਵਿੱਚੋਂ ਬਜ਼ੁਰਗ ਪਾਦਰੀ ਸਟੇਨ ਸਵਾਮੀ ਦੀ ਨਜ਼ਰਬੰਦੀ ਦੌਰਾਨ ਮੌਤ ਹੋ ਗਈ। ਆਮ ਕਾਨੂੰਨਾਂ ਤਹਿਤ ਕਿਸੇ ਵਿਅਕਤੀ ਨੂੰ ਜ਼ਮਾਨਤ ਦੇਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਪਰ ਯੂ.ਏ.ਪੀ.ਏ. ਉਨ੍ਹਾਂ ਕਾਨੂੰਨਾਂ ਵਿੱਚੋਂ ਹੈ ਜਿਨ੍ਹਾਂ ਵਿੱਚ ਜਮਾਨਤ ਮਿਲਣਾ ਅਤਿਅੰਤ ਮੁਸ਼ਕਿਲ ਹੈ।

ਕੇਂਦਰ ਸਰਕਾਰ ਲੰਮੇਂ ਸਮੇਂ ਤੋਂ ਸਮਾਜਿਕ ਕਾਰਕੁੰਨਾਂ, ਬੁੱਧੀਜੀਵੀਆਂ ਅਤੇ ਸਰਕਾਰ ਉੱਤੇ ਸਵਾਲ ਖੜ੍ਹੇ ਕਰਨ ਵਾਲੇ ਪੱਤਰਕਾਰਾਂ ਤੇ ਵਕੀਲਾਂ ਨੂੰ ਸ਼ਹਿਰੀ ਨਕਸਲੀ ਜਾਂ ਮਾਓਵਾਦੀਆਂ ਨਾਲ ਮਿਲੇ ਹੋਣ ਦਾ ਪ੍ਰਚਾਰ ਕਰਦੀ ਹੈ। ਪਿਛਲੇ ਦਿਨੀਂ ਸਰਦਾਰ ਵੱਲਭ ਭਾਈ ਪਟੇਲ ਪੁਲੀਸ ਸਿਖਲਾਈ ਅਕੈਡਮੀ ਹੈਦਰਾਬਾਦ ਵਿੱਚ ਆਈ.ਪੀ.ਐੱਸ. ਅਫਸਰਾਂ ਦੀ ਪਾਸਿੰਗ ਆਊਟ ਪਰੇਡ ਸਮੇਂ ਰਾਸ਼ਟਰੀ ਸੁਰੱਖਿਆ ਸਲਾਹਕਾਰ ਅਜੀਤ ਡੋਵਾਲ ਦਾ ਸਿਵਲ ਸੁਸਾਇਟੀ ਬਾਰੇ ਭਾਸ਼ਣ ਇਸ ਨਵੀਂ ਮਾਨਸਿਕਤਾ ਦੇ ਸੰਕੇਤ ਦਿੰਦਾ ਹੈ ਡੋਵਾਲ ਨੇ ਕਿਹਾ ਕਿ ਸਿਵਲ ਸੁਸਾਇਟੀ ਗੁੰਮਰਾਹ ਅਤੇ ਭਟਕਾਅ ਦਾ ਸ਼ਿਕਾਰ ਹੋ ਸਕਦੀ ਹੈ ਅਤੇ ਪੁਲਿਸ ਅਧਿਕਾਰੀਆਂ ਦੀ ਜ਼ਿੰਮੇਵਾਰੀ ਹੈ ਕਿ ਅਜਿਹੇ ਵਿਅਕਤੀਆਂ ਤੋਂ ਸਮਾਜ ਅਤੇ ਲੋਕਾਂ ਦੀ ਸੁਰੱਖਿਆ ਕਰਨ।

ਗ੍ਰਿਫਤਾਰ ਕਾਰਕੁਨ ਰੋਨਾ ਵਿਲਸਨ ਦੇ ਕੰਪਿਊਟਰ ਦੀ ਅਮਰੀਕਾ ਦੀ ਇੱਕ ਮਸ਼ਹੂਰ ਲੈਬ ਜਾਂਚ ਸਮੇਂ ਇਹ ਰਿਪੋਰਟ ਸਾਹਮਣੇ ਆਈ ਹੈ ਕਿ ਕੰਪਿਊਟਰ ਵਿੱਚ ਬਾਹਰੋਂ ਮੇਲ ਦਾਖਲ ਕੀਤੀ ਗਈ ਸੀ ਜਿਸ ਦਾ ਵਿਲਸਨ ਨੂੰ ਬਿਲਕੁਲ ਪਤਾ ਨਹੀ ਸੀ। ਇਹ ਰਿਪੋਰਟ ਪੈਗਾਸਸ ਜਾਸੂਸੀ ਮਾਮਲੇ ਨਾਲ ਜੋੜ ਕੇ ਦੇਖਣ ਨਾਲ ਗੰਭੀਰ ਸਵਾਲ ਖੜ੍ਹੇ ਹੁੰਦੇ ਹਨ। ਸੁਪਰੀਮ ਕੋਰਟ ਨੇ ਨਿੱਜਤਾ ਦੇ ਅਧਿਕਾਰ ਨੂੰ ਮੌਲਿਕ ਅਧਿਕਾਰ ਮੰਨਿਆ ਹੈ ਜਿਸ ਦੀ ਉਲੰਘਣਾ ਸੰਵਿਧਾਨ ਦੀ ਉਲੰਘਣਾ ਹੈ। ਜੇਕਰ ਸਰਕਾਰ ਅਜਿਹੀਆਂ ਉਲੰਘਣਾਵਾਂ ਕਰੇਗੀ ਤਾਂ ਨਾਗਰਿਕ ਸ਼ਿਕਾਇਤ ਕਰਨ ਲਈ ਕਿਸ ਕੋਲ ਜਾਣਗੇ। ਇਹ ਕੇਸ ਦੇਸ਼ ਵਿੱਚ ਮਨੁੱਖੀ ਅਧਿਕਾਰਾਂ ਦੇ ਪ੍ਰਮੁੱਖ ਕੇਸ਼ ਵਜੋਂ ਉੱਭਰ ਰਿਹਾ ਹੈ। ਇਹ ਵੀ ਸਪੱਸ਼ਟ ਹੋ ਰਿਹਾ ਹੈ ਕਿ ਲੋਕ ਰਾਏ ਲਾਮਬੰਦ ਕੀਤੇ ਬਿਨਾਂ ਅਜਿਹੇ ਕਾਨੂੰਨਾਂ ਵਿੱਚ ਸੋਧ ਨਹੀਂ ਕਰਵਾਈ ਜਾ ਸਕਦੀ।

ਕਿਸਾਨ ਅੰਦੋਲਨ ਵਾਂਗ ਮਨੁੱਖੀ ਅਧਿਕਾਰਾਂ ਦੇ ਹੱਕ ਵਿੱਚ ਵੀ ਹਰ ਵਰਗ ਦੀ ਸ਼ਮੂਲੀਅਤ ਵਾਲੇ ਵਿਆਪਕ ਅੰਦੋਲਨ ਦੀ ਲੋੜ ਹੈ।

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਅੰਮ੍ਰਿਤਸਰ ਜ਼ੋਨ ਦੇ ਆਗੂ ਮੁਖਤਾਰ ਗੋਪਾਲਪੁਰਾ ਦੇ ਵੱਡੇ ਭਰਾ ਅਵਤਾਰ ਸਿੰਘ ਜੀ, ਅੰਮ੍ਰਿਤਸਰ ਇਕਾਈ ਦੇ ਆਗੂ ਮਨਜੀਤ ਬਾਸਰਕੇ ਦੇ ਵੱਡੇ ਭਰਾ ਰਜਿੰਦਰ ਸਿੰਘ ਜੀ, ਮਾਸਟਰ ਕੁਲਜੀਤ ਵੇਰਕਾ ਦੀ ਪਤਨੀ ਦੇ ਭੈਣ ਜੀ ਰਣਜੀਤ ਕੌਰ, ਉਹਨਾਂ ਦੇ ਕੁੜਮ ਐਡਵੋਕੇਟ ਮਲਕੀਤ ਸਿੰਘ ਜੀ, ਬਠਿੰਡਾ ਇਕਾਈ ਦੇ ਸੀਨੀਅਰ ਮੈਂਬਰ ਮੂਲ ਰਾਜ ਜੀ ਦੀ ਪਤਨੀ ਸੁਦੇਸ਼ ਗੋਇਲ ਜੀ, ਸੀਨੀਅਰ ਆਗੂ ਅਤੇ ਲੇਖਕ ਰਣਧੀਰ ਗਿੱਲਪੱਤੀ ਦੇ ਮਾਤਾ ਬਸੰਤ ਕੌਰ ਜੀ, ਸ਼ਾਹਕੋਟ ਇਕਾਈ ਦੇ ਸਰਗਰਮ ਮੈਂਬਰ ਡਾ. ਰੇਸ਼ਮ ਰੂਪੇਵਾਲੀ ਦੇ ਪਿਤਾ ਸਵਰਨ ਸਿੰਘ ਜੀ, ਜ਼ੋਨ ਬਰਨਾਲਾ-ਸੰਗਰੂਰ ਦੇ ਵਿੱਤ ਮੁਖੀ ਡਾ. ਸੋਹਣ ਸਿੰਘ ਦੇ ਮਾਤਾ ਜੀ, ਉੱਘੇ ਸ਼ਾਇਰ ਮਾ. ਫਤਿਹਜੀਤ ਸਿੰਘ ਸ਼ਾਹਕੋਟ ਅਤੇ ਉੱਘੇ ਲੇਖਕ ਅਭੈ ਸਿੰਘ ਜੀ ਦੀ ਪਤਨੀ ਕਸ਼ਮੀਰ ਕੌਰ ਜੀ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

# ਅੰਧ-ਵਿਸ਼ਵਾਸ ਅਤੇ ਪ੍ਰਬੰਧ



ਪਵਨ ਕੁਮਾਰ ਰੱਤੋਂ

ਭਾਰਤ ਵਿੱਚ ਹੁਣ ਵੀ ਅੱਖਾਂ ਬੰਦ ਕਰਕੇ ਅਫਵਾਹਾਂ ਉੱਤੇ ਯਕੀਨ ਕਰਨ ਦਾ ਸਿਲਸਿਲਾ ਰੁਕ ਨਹੀਂ ਰਿਹਾ ਹੈ। ਜਦ ਸਮਾਜ ਦੇ ਇੱਕ ਤਬਕੇ ਜਾਂ ਬੰਦੇ ਦੇ ਕੋਲ ਕੋਈ ਅਫ਼ਵਾਹ ਜਾਂ ਝੂਠੀ ਗੱਲ ਪਹੁੰਚਦੀ ਹੈ ਤਾਂ ਉਹ ਬਿਨ੍ਹਾਂ ਕੋਈ ਜਾਂਚ ਪੜਤਾਲ ਕੀਤੇ ਹੀ ਉਸ ਨੂੰ ਸੱਚ ਮੰਨ ਕੇ ਅੱਗੇ ਵਧਾ ਦਿੰਦਾ ਹੈ। ਬਿਹਾਰ ਦੇ ਸੀਤਾਮਢੀ ਵਿੱਚ ਕਿਸੇ ਨੇ ਪ੍ਰਚਾਰ ਕਰ ਦਿੱਤਾ ਜਾਂ ਕਰਾ ਦਿੱਤਾ ਕਿ ਪੁੱਤਰਾਂ ਨੂੰ ਜਿਤੀਆ ਦੇ ਤਿਉਹਾਰ ਦੇ ਮੌਕੇ 'ਇੱਕ ਖਾਸ ਬਰੈਂਡ' ਦੇ ਬਿਸਕੁਟ ਖਵਾਉਣ ਨਾਲ ਉਹਨਾਂ ਦੀ ਉਮਰ ਵਧ ਜਾਂਦੀ ਹੈ। ਵੇਖਦੇ ਹੀ ਵੇਖਦੇ ਬਿਸਕੁਟ, ਬਿਸਕੁਟ ਨਾ ਰਹਿ ਗਿਆ, ਅਖੌਤੀ ਸੰਜੀਵਨੀ ਬੂਟੀ ਬਣ ਗਿਆ। ਪਤਾ ਨਹੀ ਇਹ ਅਫ਼ਵਾਹ ਕਿੱਥੇ ਕਿੱਥੇ ਪਹੁੰਚ ਗਈ। ਰਾਤ ਦੇ ਸਮੇਂ ਲੋਕਾਂ ਨੇ ਧੱਕੇ ਮਾਰ ਮਾਰ ਦੁਕਾਨਾਂ ਖੁਲਵਾਈਆਂ।

ਅੰਧ ਵਿਸ਼ਵਾਸਾਂ ਦਾ ਬਾਜ਼ਾਰ ਵੀ ਹਰ ਸਮੇਂ ਖੁੱਲਾ ਹੀ ਰਹਿੰਦਾ ਹੈ। ਸਰਮਸ਼ਾਰ ਕਰਨ ਵਾਲੀ ਘਟਨਾ ਅੰਧ ਵਿਸ਼ਵਾਸ ਅਧੀਨ ਮੱਧ ਪ੍ਰਦੇਸ਼ ਦੇ ਦਮੋਹ ਦੇ ਆਦਿਵਾਸੀ ਬਹੁਲਤਾ ਵਾਲੇ ਇਲਾਕੇ ਦੇ ਬਨੀਆ ਪਿੰਡ ਵਿੱਚ ਵਾਪਰੀ। ਚੰਗੇ ਮੀਂਹ ਦੀ ਉਮੀਦ ਵਿੱਚ ਛੋਟੀਆਂ ਛੋਟੀਆਂ ਬੱਚੀਆਂ ਨੂੰ ਨੰਗਾ ਕਰਕੇ ਪਿੰਡ ਵਿੱਚ ਘੁੰਮਾਇਆ।

ਅੰਧ ਵਿਸ਼ਵਾਸ ਵਧਣ ਪਿੱਛੇ ਸਭ ਤੋਂ ਵੱਡਾ ਕਾਰਨ ਭਾਵੇਂ ਸਿੱਖਿਆ ਦੀ ਘਾਟ ਕਿਹਾ ਜਾਂਦਾ ਹੈ, ਪਰ ਬਹੁਤੇ ਪੜ੍ਹੇ ਲਿਖੇ ਵੀ ਇਸ ਵਿੱਚ ਡੁੱਬੇ ਹੋਏ ਹਨ। ਸਾਡੇ ਸਮਾਜ ਵਿੱਚ ਇਹ ਅਜੀਬ ਵਿਰੋਧਾਭਾਸ ਵਿਖਾਈ ਦਿੰਦਾ ਹੈ। ਇੱਕ ਪਾਸੇ ਵਿਗਿਆਨ ਅਤੇ ਤਕਨਾਲੋਜੀ ਦੀਆਂ ਪ੍ਰਾਪਤੀਆਂ ਦਾ ਤੇਜੀ ਨਾਲ ਪ੍ਰਸਾਰ ਹੋ ਰਿਹਾ ਹੈ, ਦੂਜੇ ਪਾਸੇ ਲੋਕਾਂ ਵਿੱਚ ਵਿਗਿਆਨਕ ਨਜ਼ਰੀਏ ਦੀ ਥਾਂ ਅੰਧ-ਵਿਸ਼ਵਾਸ , ਵਹਿਮ-ਭਰਮ, ਧਰਮ, ਆਸਥਾਵਾਂ, ਰੂੜੀਆਂ ਆਦਿ ਪੈਰ ਪਸਾਰ ਰਹੀਆਂ ਹਨ। ਡੇਰਾਵਾਦ ਵਧ ਰਿਹਾ ਹੈ। ਇਸ ਦੇ ਕਈ ਕਾਰਨ ਹਨ- ਪ੍ਰਬੰਧ ਵੱਲੋਂ ਲਗਾਤਾਰ ਕੀਤਾ ਜਾਣ ਵਾਲਾ ਗੈਰ ਵਿਗਿਆਨਕ ਪ੍ਰਚਾਰ, ਪੂਰੀ ਤਰ੍ਹਾਂ ਵਿਗਿਆਨਕ ਲੀਹਾਂ ਤੋਂ ਦੂਰ ਸਿੱਖਿਆ ਢਾਂਚਾ, ਆਰਥਿਕ ਸਮੱਸਿਆਵਾਂ, ਜੀਵਨ ਪ੍ਰਤੀ ਅਸੁਰੱਖਿਆ ਦੀ ਭਾਵਨਾ (ਜੋ ਆਪਣੇ ਨਾਗਰਿਕਾਂ ਨੂੰ ਪ੍ਰਬੰਧ ਨੇ ਦੇਣੀ ਹੁੰਦੀ ਹੈ) ਆਦਿ।

ਮੁਸਾਫਰਾਂ ਨਾਲ ਭਰੀ ਇੱਕ ਬਸ ਝਾਰਖੰਡ ਤੋਂ ਬਿਹਾਰ ਵੱਲ ਜਾ ਰਹੀ ਸੀ । ਅਚਾਨਕ ਸੁੰਨਸਾਨ ਸੜਕ ਦੇ ਦੂਜੇ ਪਾਸੇ ਤੋਂ ਇੱਕ ਗਿੱਦੜ ਸੜਕ ਪਾਰ ਕਰ ਗਿਆ। ਡਰਾਇਵਰ ਨੇ ਤੇਜੀ ਨਾਲ ਬਰੇਕ ਲਗਾਏ। ਝਟਕਾ ਖਾ ਕੇ ਡਿੱਗੇ ਇੱਕ ਮੁਸਾਫਿਰ ਨੇ ਪੁੱਛਿਆ, "ਭਰਾ, ਬਸ ਕਿਉਂ ਰੋਕ ਦਿੱਤੀ ਹੈ?"

ਕੰਡਕਟਰ ਨੇ ਜਵਾਬ ਦਿੱਤਾ, "ਸੜਕ ਦੇ ਦੂਜੇ ਪਾਸੇ ਤੋਂ ਗਿੱਦੜ ਸੜਕ ਪਾਰ ਕਰ ਗਿਆ ਹੈ, ਇਸ ਲਈ ਕੁੱਝ ਦੇਰ ਲਈ ਰੋਕ ਦਿੱਤੀ ਹੈ।" ਤੁਹਾਨੂੰ ਪਤਾ ਸੜਕ 'ਤੇ ਕੋਈ ਵੀ ਜਾਨਵਰ ਇੱਧਰ ਉੱਧਰ ਪਾਰ ਕਰ ਸਕਦਾ ਹੈ। ਇਸ ਵਿੱਚ ਬਸ ਰੋਕਣ ਵਾਲੀ ਕੋਈ ਗੱਲ ਨਹੀਂ । ਪਰ ਬਸ ਚ ਸਵਾਰ ਕਿਸੇ ਨੇ ਇਹ ਨਹੀਂ ਕਿਹਾ ਕਿ ਇਹ ਅੰਧ-ਵਿਸ਼ਵਾਸ ਹੈ। ਆਖਰ ਇਹਨਾਂ ਅੰਧ ਵਿਸ਼ਵਾਸਾਂ 'ਤੇ ਸਵਾਲ ਚੁੱਕੇਗਾ ਕੌਣ? ਸਾਨੂੰ ਹੀ ਅੱਗੇ ਆਉਣਾ ਪੈਣਾ।

ਅੱਜ ਵੀ ਪਿੰਡਾਂ, ਕਸਬਿਆਂ ਵਿੱਚ ਭੂਤਾਂ-ਪ੍ਰੇਤਾਂ, ਡਾਇਨਾਂ ਆਦਿ ਬਾਰੇ ਖੂਬ ਗੱਲਾਂ ਚਲਦੀਆਂ ਹਨ। ਮਾਨਸਿਕ ਰੋਗੀਆਂ ਦਾ ਡਾਕਟਰਾਂ ਤੋਂ ਇਲਾਜ ਕਰਵਾਉਣ ਦੀ ਥਾਂ ਸੰਗਲਾਂ, ਚਿਮਟਿਆਂ ਨਾਲ ਕੁੱਟ ਕੁਟਾਪਾ ਕਰਵਾਇਆ ਜਾਂਦਾ। ਸੱਪ ਦੇ ਕੱਟਣ 'ਤੇ ਸ਼ੋਹਲੇ ਦੇ ਚੱਕਰਾਂ 'ਚ ਪੈ ਕੇ ਲੱਖਾਂ ਕੀਮਤੀ ਜਾਨਾਂ ਗੰਵਾਈਆਂ ਜਾਂਦੀਆਂ ਹਨ।

ਜਦ ਦੇਸ਼ ਵਿੱਚ ਰਾਫੇਲ ਜਹਾਜ ਆਉਂਦਾ ਹੈ ਤਾਂ ਰੱਖਿਆ ਮੰਤਰੀ ਰਾਜਨਾਥ ਸਿੰਘ ਨੂੰ ਨਾਰੀਅਲ ਭੰਨ ਕੇ ਪੂਜਾ ਕਰਦੇ ਨੂੰ ਮੀਡੀਆ ਦੇ ਜਰੀਏ ਸਾਰੇ ਦੇਸ਼ ਵਿੱਚ ਵੇਖਿਆ ਜਾਂਦਾ ਹੈ, ਕੀ ਸੁਨੇਹਾ ਦੇਣਾ ਚਾਹੁੰਦੇ ਹਾਂ ਇਸ ਰਾਹੀਂ ਅਸੀਂ ਪਹਿਲਾਂ ਹੀ ਅੰਧ ਵਿਸ਼ਵਾਸਾਂ 'ਚ ਗ੍ਰਸੇ ਭਾਰਤ ਦੇ ਜਿਆਦਾਤਰ ਲੋਕਾਂ ਨੂੰ? ਸਪੱਸ਼ਟ ਹੈ ਕਿ ਸਰਕਾਰਾਂ ਲੋਕਾਂ ਨੂੰ ਇੱਥੇ ਹੀ ਉਲਝਾ ਕੇ ਰੱਖਣਾ ਚਾਹੁੰਦੀਆਂ ਹਨ, ਤਾਂ ਜੋ ਦੇਸ਼ ਦੇ ਲੋਕ ਦੇਸ਼ ਵਿਚਲੀਆਂ ਸਮੱਸਿਆਵਾਂ ਦੇ ਅਸਲੀ ਕਾਰਣ ਜਾਣ ਕੇ ਉਸ 'ਤੇ ਉਂਗਲੀ ਨਾ ਚੁੱਕਣ। ਉਹ ਧਰਮਾਂ, ਅੰਧ ਵਿਸ਼ਵਾਸਾਂ ਨੂੰ ਇਸੇ ਕਰਕੇ ਹੱਲਾ-ਸ਼ੇਰੀ ਦਿੰਦੇ ਹਨ।

ਸ਼ਾਤਰ ਲੋਕਾਂ ਵੱਲੋਂ ਸ਼ੋਸ਼ਲ ਮੀਡੀਆ ਦੇ ਜਰੀਏ ਬਹੁਤ ਤੇਜ਼ੀ ਨਾਲ ਕਈ ਅਫਵਾਹਾਂ, ਅੰਧ ਵਿਸ਼ਵਾਸ , ਵਹਿਮ ਭਰਮ, ਕਿਸਮਤਵਾਦੀ ਸੋਚ ਫੈਲਾਈ ਜਾ ਰਹੀ ਹੈ। ਇਸੇ ਚਾਤੁਰ ਪ੍ਰਚਾਰ ਦਾ ਸਿੱਟਾ ਹੀ ਸੀ ਕਿ ਕੋਰੋਨਾ ਦੌਰ ਵਿੱਚ ਲੋਕਾਂ ਨੂੰ ਸਹੂਲਤਾਂ ਦੀ ਘਾਟ ਕਾਰਣ ਜਿੱਥੇ ਸਰਕਾਰਾਂ ਦੇ ਗਲ ਪੈਣਾ ਚਾਹੀਦਾ ਸੀ, ਉੱਥੇ ਉਸ ਦੀ ਥਾਂ ਬਿਹਾਰ ਵਿੱਚ ਕੋਰੋਨਾ ਮਾਤਾ ਦੀ

ਪੂਜਾ ਕੀਤੀ ਜਾ ਰਹੀ ਸੀ। ਨਦੀਆਂ ਦੇ ਕਿਨਾਰੇ ਔਰਤਾਂ ਪਹੁੰਚ ਕੇ 11 ਲੱਡੂ ਅਤੇ 11 ਫੁੱਲ ਚੜ੍ਹਾ ਕੇ ਕੋਰੋਨਾ ਮਾਤਾ ਨੂੰ ਕਹਿਰ ਘੱਟ ਕਰਨ ਦੀ ਬੇਨਤੀ ਕਰ ਰਹੀਆਂ ਸਨ। ਪ੍ਰਧਾਨ ਮੰਤਰੀ ਨੇ ਥਾਲੀਆਂ ਖੜਕਾਉਣ, ਦੀਵੇ ਜਲਾਉਣ ਦੇ ਸੱਦੇ ਦੇ ਕੇ ਲੋਕਾਂ ਦਾ ਧਿਆਨ ਅਸਲ ਮੁੱਦੇ ਤੋਂ ਹਟਾਉਣ ਦੀ ਸਾਜਿਸ਼ ਕੀਤੀ। ਮੌਜੂਦਾ ਹਾਲਤਾਂ ਵਿੱਚ ਅਸੀਂ ਵੇਖ ਰਹੇ ਹਾਂ ਕਿ ਗੈਰ ਵਿਗਿਆਨਕ ਪ੍ਰਚਾਰ ਨੂੰ ਠੱਲ ਪਾਉਣ ਲਈ ਅਸੀਂ ਸਰਕਾਰ ਤੋਂ ਕੋਈ ਆਸ ਨਹੀਂ ਕਰ ਸਕਦੇ। ਵਿਗਿਆਨਕ ਸੋਚ ਵਾਲੇ ਲੋਕਾਂ, ਜਥੇਬੰਦੀਆਂ ਦੀ ਅੱਜ ਇਹ ਡਿਊਟੀ ਬਣਦੀ ਹੈ ਕਿ ਉਹ ਆਰਥਿਕ ਤੌਰ ’ਤੇ ਝੰਬੇ ਲੋਕਾਂ ਨੂੰ ਵਿਗਿਆਨ ਦੀ ਰੋਸ਼ਨੀ ਨਾਲ ਉਹਨਾਂ ਦੀਆਂ ਸਮੱਸਿਆਵਾਂ ਦੇ ਅਸਲ ਕਾਰਣ ਦੱਸਣ। ਦੱਸਣ ਕਿ ਪੂਜਾ ਪਾਠਾਂ, ਅੰਧ-ਵਿਸ਼ਵਾਸਾਂ ਨੇ ਉਹਨਾਂ ਦਾ ਕੁੱਝ ਨਹੀਂ ਸੌਰਣਾ, ਚੇਤਨਤਾ ਅਤੇ ਸੰਘਰਸ਼ ਹੀ ਇਹਨਾਂ ਦਾ ਹੱਲ ਹਨ। **94173 71455**

*ਪੰਨਾ 36 ਦਾ ਬਾਕੀ...*

way Dialogue) ਕਰਦੇ ਹਾਂ।

**ਅੰਧਵਿਸ਼ਵਾਸ਼ਾਂ ਖਿਲਾਫ਼ ਕਾਨੂੰਨ ਦਾ ਅਸਰ**

ਮਹਾਂਰਾਸ਼ਟਰ ਵਿੱਚ ਉਨ੍ਹਾਂ ਦੀ ਸੰਸਥਾ ਵੱਲੋਂ ਅੰਧਵਿਸ਼ਵਾਸਾਂ ਖਿਲਾਫ਼ ਕਾਨੂੰਨ ਬਨਾਉਣ ਲਈ ਲੰਮਾ ਸਮਾਂ ਸੰਘਰਸ਼ ਕੀਤਾ ਗਿਆ। ਜਦ ਡਾ. ਨਰਿੰਦਰ ਦਾਭੋਲਕਰ ਦੀ ਸ਼ਹਾਦਤ ਹੋਈ ਤਾਂ ਉੱਥੋਂ ਦੀ ਸਰਕਾਰ ਲੋਕਾਂ ਦੇ ਦਬਾਅ ਹੇਠ ਇਸ ਤਰ੍ਹਾਂ ਦਾ ਕਾਨੂੰਨ ਬਣਾਉਣ ਲਈ ਮਜਬੂਰ ਹੋ ਗਈ। ਅੰਨਾ ਕਡਲਾਸਕਰ ਹੋਰਾਂ ਨੇ ਦੱਸਿਆ ਕਿ ਹੁਣ ਤੱਕ ਇਸ ਕਾਨੂੰਨ ਤਹਿਤ 750 ਦੇ ਲਗਭਗ ਕੇਸ ਦਰਜ ਹੋਏ ਹਨ ਜਿੰਨ੍ਹਾਂ ਵਿੱਚੋ 50 ਕੁ ਨੂੰ ਸਜ਼ਾਵਾਂ ਵੀ ਹੋਈਆਂ ਹਨ। ਜਿੰਨ੍ਹਾਂ ਨੂੰ ਸਜ਼ਾ ਨਹੀਂ ਵੀ ਹੋਈ, ਕੇਸ ਦਰਜ ਹੋਣ ਨਾਲ ਉਨ੍ਹਾਂ ਦਾ ਵੀ ਕੰਮ ਬਹੁਤ ਘਟ ਜਾਂਦਾ ਹੈ। ਅੰਧਸ਼ਰਧਾ ਨਿਰਮੂਲਣ ਸਮਿਤੀ ਦੀ ਨੀਤੀ ਹੈ ਕਿ ਕੇਸ ਦੀ ਪੈਰਵਾਈ ਪੀੜਤ ਵਿਅਕਤੀ ਹੀ ਕਰੇ ਤਾਂ ਜੋ ਸਮਿਤੀ ਦਾ ਸਮਾਂ ਅਦਾਲਤਾਂ ਵਿੱਚ ਨਸ਼ਟ ਨਾ ਹੋਵੇ। ਉਂਝ ਲੋੜ ਪੈਣ ਉੱਤੇ ਸਮਿਤੀ ਕੁੱਝ ਸਹਾਇਤਾ ਕਰ ਦਿੰਦੀ ਹੈ।

ਉਨ੍ਹਾਂ ਨੇ ਅੰਧਸ਼ਰਧਾ ਨਿਰਮੂਲਣ ਸਮਿਤੀ ਵੱਲੋਂ ਚਲਾਏ ਜਾਂਦੇ ਹੋਰ ਪ੍ਰੋਗਰਾਮਾਂ ਬਾਰੇ ਵੀ ਦੱਸਿਆ ਕਿ ਉਨ੍ਹਾਂ ਦੀ ਸੰਸਥਾ ਵੱਲੋਂ 40 ਦੇ ਲਗਭਗ ਪ੍ਰੋਗਰਾਮ ਚਲਾਏ ਜਾਂਦੇ ਹਨ। ਜਿਵੇਂ ਕਿ ਮਾਨਸਿਕ ਤਣਾਅ ਦਾ ਸ਼ਿਕਾਰ ਹੋਏ ਲੋਕਾਂ ਨੂੰ ਸਲਾਹ-ਮਸ਼ਵਰਾ ਦੇਣ ਵਾਲੇ ਜਥੇਬੰਦੀ ਦੇ ਕਾਰਕੁੰਨਾਂ ਨੂੰ ਮਾਨਸ-ਮਿੱਤਰ ਕਿਹਾ ਜਾਂਦਾ ਹੈ। ਨਰਿੰਦਰ ਦਾਭੋਲਕਰ ਦਾ ਬੇਟਾ ਹਮੀਦ ਦਾਭੋਲਕਰ ਖ਼ੁਦ ਮਨੋਰੋਗ ਮਾਹਿਰ ਡਾਕਟਰ ਹੈ, ਇਹਨਾਂ ਮਾਨਸ -ਮਿੱਤਰਾਂ ਨੂੰ ਉਸ ਵੱਲੋਂ ਟ੍ਰੇਨਿੰਗ ਦਿੱਤੀ ਜਾਂਦੀ ਹੈ। ਔਰਤਾਂ ਵਿੱਚ ਕੰਮ ਕਰਨ ਲਈ ਵੱਖਰੇ ਪ੍ਰੋਗਰਾਮ ਬਣਾਏ ਗਏ ਹਨ। ਉਹ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਸਾਹਿਤ ਰਾਹੀਂ ਪ੍ਰਚਾਰ ਤੋਂ ਕਾਫੀ ਪ੍ਰਭਾਵਿਤ ਹੋਏ। ਉਨ੍ਹਾਂ ਕਿਹਾ ਕਿ ਅਸੀਂ ਇਸ ਖੇਤਰ ਵਿੱਚ ਪਿੱਛੇ ਹਾਂ, ਸਾਡਾ ਮੈਗਜ਼ੀਨ ਵੀ ਪੰਜ ਕੁ ਹਜਾਰ ਹੀ ਛਪ ਰਿਹਾ ਹੈ। ਉਨ੍ਹਾਂ ਕਿਹਾ ਕਿ ਵੱਖ ਵੱਖ ਸੂਬਿਆਂ ਦੀਆਂ ਤਰਕਸ਼ੀਲ ਜਥੇਬੰਦੀਆਂ ਇੱਕ ਦੂਸਰੇ ਤੋਂ ਕਾਫੀ ਕੁਝ ਸਿੱਖ ਸਕਦੀਆਂ ਹਨ।



**ਕੇਵਲ ਕ੍ਰਿਸ਼ਨ ਬਠਿੰਡਾ**
**94170 49698**

*ਮਿੰਨੀ ਕਹਾਣੀ*

## ਭਾਂਡੇ

ਮੱਖਣ ਸਿੰਘ ਇੱਕ ਮਿਹਨਤੀ ਕਿਸਾਨ ਸੀ। ਉਸ ਨੇ ਰਾਤ ਦਿਨ ਸਖਤ ਮਿਹਨਤ ਕਰਕੇ ਦਸ ਵਿੱਘੇ ਜ਼ਮੀਨ ਤੋਂ ਸੱਠ ਵਿੱਘੇ ਜ਼ਮੀਨ ਬਣਾ ਲਈ ਸੀ। ਹੁਣ ਉਸਦੇ ਤਿੰਨ ਪੁੱਤਰ ਵਿਆਹੇ ਗਏ ਸਨ। ਪੜ੍ਹੀਆਂ ਲਿਖੀਆਂ ਖ਼ੂਬਸੂਰਤ ਨੂੰਹਾਂ ਆ ਗਈਆਂ ਸਨ। ਪਰ ਘਰ ਵਿੱਚ ਬਹੁਤ ਕਲੇਸ਼ ਰਹਿੰਦਾ ਸੀ। ਉਸ ਦੀਆਂ ਨੂੰਹਾਂ ਘਰ ਦੇ ਕੰਮ ਤੋਂ ਖਾਸ ਕਰਕੇ ਭਾਂਡੇ ਮਾਂਜਣ ਤੋਂ ਲੜ ਪੈਂਦੀਆਂ ਸੀ। ਜੂਠੇ ਭਾਂਡਿਆਂ ਦੇ ਢੇਰ ਲੱਗੇ ਰਹਿੰਦੇ ਸਨ। ਹਰ ਕੋਈ ਬੋਲਦੀ ‘ਕੀ ਮੈਂ ਹੀ ਇਹਨਾਂ ਨੂੰ ਅੱਗ ਲਾਉਣ ਦਾ ਠੇਕਾ ਲਿਆ ਹੈ?’ ਮੱਖਣ ਸਿੰਘ ਤੇ ਉਸ ਦੇ ਮੁੰਡੇ ਬਥੇਰਾ ਸਮਝਾਉਂਦੇ ਪਰ ਕੋਈ ਅਸਰ ਨਹੀਂ। ਉਸ ਦੀਆਂ ਨੂੰਹਾਂ ਹਰ ਐਤਵਾਰ ਨੂੰ ਬਾਬੇ ਦੇ ਡੇਰੇ ਕਾਰ ਸੇਵਾ ਕਰਨ ਜਾਂਦੀਆਂ ਸਨ। ਅੱਜ ਮੱਖਣ ਸਿੰਘ ਵੀ ਬਾਬੇ ਦੇ ਡੇਰੇ ਮਗਰ ਚਲਾ ਗਿਆ ਸੀ। ਜਦੋਂ ਉਹ ਲੰਗਰ ਹਾਲ ਵਿਚੋਂ ਬਾਹਰ ਨਿਕਲਿਆ, ਉਸ ਨੇ ਵੇਖਿਆ ਕਿ ਬਹੁਤ ਸਾਰੀਆਂ ਬੀਬੀਆਂ ਦੀ ਭੀੜ ਵਿੱਚ ਉਸ ਦੀਆਂ ਤਿੰਨ ਨੂੰਹਾਂ ਵੀ ਇੱਕ ਦੂਜੀ ਤੋਂ ਖੋਹ ਖੋਹ ਕੇ ਭਾਂਡੇ ਮਾਂਜ ਰਹੀਆਂ ਸਨ। ਮੱਖਣ ਸਿੰਘ ਨੇ ਆਪਣੀਆਂ ਨੂੰਹਾਂ ਦੇ ਕੋਲ ਜਾ ਕੇ ਆਖਿਆ, ‘ਇਹਨਾਂ ਭਾਂਡਿਆਂ ਵਿੱਚ ਤੇ ਘਰ ਦੇ ਭਾਂਡਿਆਂ ਵਿੱਚ ਕੀ ਫਰਕ ਹੈ?” ਉਸ ਦੀਆਂ ਨੂੰਹਾਂ ਨੂੰ ਕੋਈ ਜੁਆਬ ਨਾ ਆਇਆ, ਉਹਨਾਂ ਦੇ ਬੁੱਲ ਇਸ ਤਰ੍ਹਾਂ ਫਰਕਣ ਲੱਗ ਪਏ, ਜਿਵੇਂ ਚੋਰ ਸੰਨ ’ਤੇ ਫੜ੍ਹਿਆਂ ਗਿਆ ਹੋਵੇ। ਉਸ ਦੀਆਂ ਤਿੰਨੇ ਨੂੰਹਾਂ ਬਹੁਤ ਸ਼ਰਮਿੰਦਾ ਹੋਈਆਂ, ਬਾਪੂ ਦੇ ਪੈਰੀਂ ਹੱਥ ਲਾ ਕੇ ਗਲਤੀ ਲਈ ਮੁਆਫੀ ਮੰਗੀ। ਅੱਗੇ ਤੋਂ ਘਰ ਦੇ ਸਾਰੇ ਕੰਮ ਕਰਨ ਤੇ ਭਾਂਡੇ ਮਾਂਜਣ ਦਾ ਭਰੋਸਾ ਦਿਵਾਇਆ।



**ਸੁਖਵਿੰਦਰ ਖਾਰਾ**

*ਹਨੇਰੇ ਖਿਲਾਫ਼ ਤਰਕ ਦੀ ਜੰਗ*

# ਭਾਂਡੇ ਭੰਨਣ ਅਤੇ ਕੱਪੜੇ ਪਾੜਣ ਵਾਲਾ 'ਭੂਤ' ਹੋਇਆ ਫੁਰਰ

ਪੁਰਾਤਨ ਯੁੱਗ ਵਿੱਚ ਜਦੋਂ ਮਨੁੱਖ ਇੰਨਾ ਵਿਕਸਤ ਨਹੀਂ ਸੀ ਹੋਇਆ, ਬ੍ਰਹਿਮੰਡ ਵਿੱਚ ਵਾਪਰਨ ਵਾਲੇ ਕੁਦਰਤੀ ਵਰਤਾਰੇ ਮਨੁੱਖੀ ਸਮਝ ਤੋਂ ਬਾਹਰ ਸਨ ਤੇ ਇਹਨਾਂ ਵਾਪਰਨ ਵਾਲੇ ਕੁਦਰਤੀ ਵਰਤਾਰਿਆਂ ਤੋਂ ਮਨੁੱਖ ਡਰਦਾ ਸੀ। ਮਨੁੱਖੀ ਦਿਮਾਗ ਦੇ ਇਸ ਡਰ ਵਿੱਚੋਂ ਹੀ ਫਿਰ ਬਹੁਤ ਸਾਰੇ ਕਾਲਪਨਿਕ ਚਮਤਕਾਰਾਂ, ਦੈਵੀ ਸ਼ਕਤੀਆਂ ਨੇ ਜਨਮ ਲਿਆ। ਇਸ ਵਿੱਚੋਂ ਹੀ ਕਾਲਪਨਿਕ ਭੂਤਾਂ-ਪ੍ਰੇਤਾਂ, ਚੁੜੇਲਾਂ, ਭਟਕਦੀਆਂ ਰੂਹਾਂ, ਆਤਮਾਵਾਂ ਆਦਿ ਦੀਆਂ ਮਨੋਕਲਪਿਤ ਕਹਾਣੀਆਂ ਹੋਂਦ ਵਿੱਚ ਆਈਆਂ (ਜੋ ਅਸਲ ਵਿੱਚ ਮਾਨਸਿਕ ਰੋਗ ਹਨ)। ਫਿਰ ਇਸ ਦੇ ਇਲਾਜ ਦੇ ਨਾਮ 'ਤੇ ਝਾੜ-ਫੂਕ, ਟੂਣੇ ਟਾਮਣ ,ਹਥੌਲੇ, ਤੰਤਰ ਮੰਤਰ ਆਦਿ ਦੀ ਸ਼ੁਰੂਆਤ ਹੋਈ । ਮੈਡੀਕਲ ਸਾਇੰਸ ਜਿਉਂ ਜਿਉਂ ਵਿਕਸਿਤ ਹੁੰਦੀ ਗਈ ਮਨੁੱਖੀ ਸਰੀਰ ਦੀ ਸਰੰਚਨਾ ਅਤੇ ਬਿਮਾਰੀਆਂ ਬਾਰੇ ਖੋਜਾਂ ਨੇ ਮਨੁੱਖੀ ਜ਼ਿੰਦਗੀ ਨੂੰ ਸੁਖਾਲਾ ਅਤੇ ਤਕਲੀਫ ਰਹਿਤ ਕਰਨ ਵਿੱਚ ਮਹੱਤਵਪੂਰਣ ਯੋਗਦਾਨ ਪਾਇਆ। ਮਨੁੱਖੀ ਸਰੀਰ ਅਤੇ ਬਿਮਾਰੀਆਂ ਪ੍ਰਤੀ ਲੋਕਾਂ ਵਿਚ ਵੀ ਸਮਝ ਵਿਕਸਤ ਕੀਤੀ। ਮੈਡੀਕਲ ਸਾਇੰਸ ਨੇ ਇਹ ਵੀ ਦੱਸਿਆ ਕਿ ਹੋਰ ਸਰੀਰਕ ਬਿਮਾਰੀਆਂ ਦੀ ਤਰ੍ਹਾਂ ਮਾਨਸਿਕ ਬਿਮਾਰੀਆਂ ਵੀ ਹਨ। ਸਰੀਰਕ ਰੋਗਾਂ ਦੇ ਵੱਖ-ਵੱਖ ਕਾਰਨਾਂ ਦੀ ਤਰ੍ਹਾਂ, ਮਾਨਸਿਕ ਰੋਗਾਂ ਦੇ ਵੀ ਕਈ ਕਾਰਨ ਹਨ, ਸਮਾਜਿਕ, ਆਰਥਿਕ, ਮਨੋਵਿਗਿਆਨਕ ਆਦਿ। ਜਿਹਨਾਂ ਦਾ ਇਲਾਜ ਹੋਰ ਰੋਗਾਂ ਵਾਂਗ ਸੰਭਵ ਅਤੇ ਉਪਲਬਧ ਹੈ। ਪਰ ਦੁਖਦਾਇਕ ਪੱਖ ਇਹ ਹੈ ਕਿ ਅੱਜ ਵੀ ਲੋਕ ਕਿਸੇ ਮਾਨਸਿਕ ਰੋਗੀ ਨੂੰ ਹਸਪਤਾਲ ਲਿਜਾਣ ਦੀ ਬਜਾਏ ਬਾਬਿਆਂ, ਚੇਲਿਆਂ, ਸਾਧਾਂ, ਤਾਂਤਰਿਕਾਂ ਆਦਿ ਦੇ ਡੇਰਿਆਂ 'ਤੇ ਲਈ ਫਿਰਦੇ ਹਨ। ਜਿੱਥੇ ਮਰੀਜ ਦੀ ਕੁੱਟ ਮਾਰ ਹੀ ਨਹੀਂ ਕੀਤੀ ਜਾਂਦੀ ਬਲਕਿ ਕਈ ਵਾਰ ਇਸ ਤਰ੍ਹਾਂ ਦੇ ਤਸੀਹੇ ਦਿੱਤੇ ਜਾਂਦੇ ਹਨ ਕਿ ਮਾਨਸਿਕ ਰੋਗੀ ਜ਼ਿੰਦਗੀ ਭਰ ਲਈ ਮਾਨਸਿਕ, ਸਰੀਰਕ ਤੌਰ 'ਤੇ ਅਪਾਹਜ ਹੋ ਜਾਂਦਾ ਹੈ ਤੇ ਲੋਕ ਇਸ ਨੂੰ ਕਰਮਾਂ ਦਾ ਲਿਖਿਆ ਸਮਝ ਕੇ, ਚੰਗੀ ਭਲੀ ਜ਼ਿੰਦਗੀ ਨੂੰ ਸਹੀ ਇਲਾਜ ਨਾ ਕਰਵਾਕੇ ਉਮਰ ਭਰ ਲਈ ਦੁਖਦਾਈ ਜ਼ਿੰਦਗੀ ਜਿਊਣ ਲਈ ਛੱਡ ਦਿੰਦੇ ਹਨ। ਕੁੱਝ ਸਮਾਂ ਪਹਿਲਾਂ ਸਾਡੇ ਕੋਲ ਇੱਕ ਵਿਅਕਤੀ ਆਇਆ ਜਿਸ ਦੀ ਘਰਵਾਲੀ ਨੂੰ ਕਿਸੇ ਅਖੌਤੀ ਭੂਤ ਨੇ ਜਕੜਿਆ ਹੋਇਆ ਸੀ, ਉਸ ਨੇ ਸਾਨੂੰ ਦੱਸਿਆ ਕਿ "ਮੇਰੀ ਘਰ ਵਾਲੀ ਨੂੰ ਇੱਕ ਸਾਲ ਤੋਂ ਓਪਰੀ ਕਸਰ ਹੁੰਦੀ ਹੈ। ਕਈ ਬਾਬਿਆਂ ਤੋਂ ਇਲਾਜ ਕਰਵਾਇਆ, ਟੂਣੇ ਢਾਲੇ ਕੀਤੇ, ਹਜਾਰਾਂ ਰੁਪਏ ਖਰਚ ਹੋ ਗਏ ਪਰ ਕੋਈ ਫਰਕ ਨਹੀਂ ਪਿਆ। ਸਾਨੂੰ ਤੁਹਾਡੇ ਬਾਰੇ ਕਿਸੇ ਨੇ ਦੱਸਿਆ, ਸਾਡਾ ਕੋਈ ਹੱਲ ਕਰੋ। ਜਦੋਂ ਉਸ ਨੂੰ ਕਸਰ ਹੁੰਦੀ ਹੈ ਤਾਂ ਉਹ ਘਰ ਦੇ ਭਾਂਡੇ ਭੰਨਣੇ, ਕੱਪੜੇ ਪਾੜ੍ਹਨੇ ਸੁਰੂ ਕਰ ਦਿੰਦੀ ਹੈ। ਪਰਿਵਾਰਕ ਮੈਂਬਰਾਂ ਦੀ ਕੁੱਟ-ਮਾਰ ਕਰਦੀ ਹੈ। ਉਸ ਵਿਚ ਕਿਸੇ ਵਿਅਕਤੀ ਦੀ ਆਤਮਾ ਬੋਲਦੀ ਹੈ।" ਉਸ ਵਿਅਕਤੀ ਵੱਲੋਂ ਦੱਸੀ ਸਾਰੀ ਗੱਲਬਾਤ ਤੋਂ ਬਾਅਦ ਅਸੀਂ ਉਸਨੂੰ ਕਿਹਾ ਕਿ ਅਸੀਂ ਕੱਲ੍ਹ ਤੁਹਾਡੇ ਘਰ ਆਵਾਂਗੇ।

ਅਗਲੇ ਦਿਨ ਜਦੋਂ ਅਸੀਂ ਉਸ ਵਿਅਕਤੀ ਦੇ ਘਰ ਗਏ ਤਾਂ ਅਸੀਂ ਵੇਖਿਆ ਕਿ 22/23 ਸਾਲ ਦੀ ਇੱਕ ਮੁਟਿਆਰ ਹਾਲੋਂ-ਬੇਹਾਲ ਮੰਜੇ 'ਤੇ ਪਈ ਸੀ। ਸਾਨੂੰ ਇਹ ਵੇਖ ਕੇ ਹੈਰਾਨੀ ਹੋਈ,ਕਿਉਂਕਿ ਜੋ ਵਿਅਕਤੀ ਸਾਡੇ ਕੋਲ ਆਇਆ ਸੀ ਅਤੇ ਇਸ ਲੜਕੀ ਨੂੰ ਆਪਣੀ ਪਤਨੀ ਦੱਸ ਰਿਹਾ ਸੀ, ਉਸ ਵਿਅਕਤੀ ਦੀ ਉਮਰ ਕੋਈ ਕਰੀਬ 45/46 ਸਾਲ ਦੀ ਸੀ। ਪੀੜਤ ਨੌਜਵਾਨ ਲੜਕੀ ਤੋਂ ਪੜਤਾਲ ਕਰਨ 'ਤੇ ਪਤਾ ਚੱਲਿਆ ਕਿ ਇਹ ਉਸ ਦੀ ਦੂਸਰੀ ਪਤਨੀ ਹੈ। ਪਹਿਲੀ ਪਤਨੀ ਦੀ ਮੌਤ ਹੋ ਚੁੱਕੀ ਹੈ। ਦਰ ਅਸਲ ਇਹ ਵਿਅਕਤੀ ਕਿਸੇ ਸਰਕਾਰੀ ਮਹਿਕਮੇ ਵਿੱਚ ਨੌਕਰੀ ਕਰਦਾ ਸੀ, ਅਤੇ ਕਿਸੇ ਹੋਰ ਸੂਬੇ ਦਾ ਰਹਿਣ ਵਾਲਾ ਸੀ। ਦੋ ਬੱਚੇ ਸਨ-14-15 ਸਾਲ ਦਾ ਲੜਕਾ ਅਤੇ 16-17 ਸਾਲ ਦੀ ਇਕ ਲੜਕੀ। ਪਤਨੀ ਦੀ ਮੌਤ ਤੋਂ ਬਾਅਦ ਆਪਣੇ ਇਕੱਲੇਪਨ ਨੂੰ ਦੂਰ ਕਰਨ ਲਈ ਉਸ ਨੇ ਆਪਣੇ ਰਾਜ ਵਿਚ ਕਿਸੇ ਗਰੀਬ ਪਰਿਵਾਰ ਦੀ ਲੜਕੀ ਨਾਲ ਸ਼ਾਦੀ ਕਰ ਲਈ। ਲੜਕੀ ਦੇ ਪਰਿਵਾਰ ਵਾਲਿਆਂ ਨੇ ਵੀ ਇਹ ਸੋਚ ਕੇ ਲੜਕੀ ਦੀ ਸ਼ਾਦੀ ਉਸ ਵਿਅਕਤੀ ਨਾਲ ਕਰ ਦਿੱਤੀ ਕਿ ਇਹ ਚੰਗਾ ਕਮਾਉਂਦਾ ਹੈ, ਸਰਕਾਰੀ ਨੌਕਰੀ ਹੈ। ਲੜਕੀ ਖੁਸ਼ ਰਹੇਗੀ। ਪਰ ਹੋਇਆ ਇਸ ਦੇ ਉਲਟ, ਵਿਆਹ ਤੋਂ ਕੁੱਝ ਦਿਨ ਬਾਅਦ ਹੀ ਲੜਕੀ ਮਾਨਸਿਕ ਤੌਰ 'ਤੇ ਹਿੱਲ ਗਈ, ਤੇ ਫਿਰ ਸ਼ੁਰੂ ਹੋਇਆ ਭੂਤਾਂ-ਪ੍ਰੇਤਾਂ ਦਾ ਸਿਲਸਿਲਾ ਤੇ ਤਾਂਤਰਿਕਾਂ ਦੀਆਂ ਚੌਂਕੀਆਂ। ਜਿਹਨਾਂ ਨੇ ਪਰਿਵਾਰ ਦੀ ਆਰਥਿਕ ਲੁੱਟ ਹੀ ਨਹੀਂ ਕੀਤੀ, ਸਗੋਂ ਚੇਲਿਆਂ ਵੱਲੋਂ ਲੜਕੀ ਦੀ ਕੁੱਟਮਾਰ ਵੀ ਕੀਤੀ ਗਈ ਤੇ ਇਹ ਸਿਲਸਿਲਾ ਇਕ ਸਾਲ ਤੱਕ ਚਲਦਾ ਰਿਹਾ।

ਹੈਰਾਨੀਜਨਕ ਗੱਲ ਇਹ ਸੀ ਕਿ ਅਕਸਰ ਅਜਿਹੇ ਲੋਕਾਂ ਵਿੱਚ ਮਰੀਆਂ ਹੋਈਆਂ ਅਖੌਤੀ ਆਤਮਾਵਾਂ ਬੋਲਣ ਦੀਆਂ ਘਟਨਾਵਾਂ ਹੁੰਦੀਆਂ ਹਨ । ਪਰ ਉਸ ਲੜਕੀ ਵਿੱਚ ਇੱਕ ਜਿਉਂਦੇ ਵਿਅਕਤੀ ਦੀ ਅਖੌਤੀ ਆਤਮਾ ਬੋਲਣ ਦਾ

ਪ੍ਰਗਟਾਵਾ ਹੋਇਆ। ਸਾਰੀ ਕਹਾਣੀ ਸਾਡੇ ਸਾਹਮਣੇ ਸੀ। ਕਾਰਨ ਸਪੱਸ਼ਟ ਸੀ। ਇੱਕ ਗਰੀਬ ਮਾਂ ਬਾਪ ਜੋ ਆਪਣੀ ਧੀ ਦੇ ਵਿਆਹ ਦਾ ਖਰਚ ਸਹਿਨ ਕਰਨ ਤੋਂ ਅਸਮਰਥ ਸਨ ਤੇ ਉਹਨਾਂ ਇਹ ਸੋਚ ਕੇ ਲੜਕੀ ਅੱਧਖੜ੍ਹ ਵਿਅਕਤੀ ਨੂੰ ਵਿਆਹ ਦਿੱਤੀ ਕਿ ਇਸ ਨੂੰ ਸੁੱਖ ਸਹੂਲਤਾਂ ਮਿਲਣਗੀਆਂ। ਲੜਕੀ ਖੁਸ਼ ਰਹੇਗੀ ਤੇ ਉਸ ਵਿਅਕਤੀ ਨੇ ਵੀ ਸੋਚਿਆ ਪੈਸੇ ਨਾਲ ਮੈਂ ਇਸਨੂੰ ਖੁਸ਼ ਕਰ ਦੇਵਾਂਗਾ। ਪਰ ਕਿਸੇ ਨੇ ਵੀ ਉਸ ਲੜਕੀ ਦੀਆਂ ਇੱਛਾਵਾਂ ਨੂੰ ਸਮਝਣ ਦਾ ਯਤਨ ਨਹੀਂ ਕੀਤਾ ਤੇ ਲੜਕੀ ਦੀਆਂ ਦੱਬੀਆਂ ਇੱਛਾਵਾਂ ਨੇ ਕਾਲਪਨਿਕ ਭੂਤਾਂ ਦਾ ਉੱਗਰ ਰੂਪ ਅਖਤਿਆਰ ਕਰ ਲਿਆ । ਇਹਨਾਂ ਵਰਤਾਰਿਆਂ ਦੀ ਪੜਤਾਲ ਕਰਦਿਆਂ ਲੰਬੇ ਸਮੇਂ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਇਹ ਅਖੌਤੀ ਭੂਤਾਂ ਪ੍ਰੇਤਾਂ ਦੀਆਂ ਕਸਰਾਂ ਔਰਤਾਂ ਨੂੰ ਹੀ ਵੱਧ ਹੁੰਦੀਆ ਹਨ। ਕਾਰਨ ਸਪੱਸ਼ਟ ਹੈ ਕਿ ਸਦੀਆਂ ਤੋਂ ਔਰਤ ਵਰਗ ਹੀ ਸਭ ਤੋਂ ਵੱਧ ਸ਼ੋਸ਼ਣ ਦਾ ਸ਼ਿਕਾਰ ਹੈ। ਸਮਾਜ ਦੀਆਂ ਅੰਧ-ਵਿਸ਼ਵਾਸੀ, ਰੂੜ੍ਹੀਵਾਦੀ ਅਤੇ ਲਾਈਲੱਗਤਾ ਵਾਲੀਆਂ ਧਾਰਨਾਵਾਂ ਅਤੇ ਸਮਾਜ ਦੀ ਔਰਤ ਪ੍ਰਤੀ ਸੋਚ ਹੀ ਔਰਤ ਨੂੰ ਮਾਨਸਿਕ ਤੌਰ ’ਤੇ ਰੋਗੀ ਬਣਾਉਣ ਲਈ ਜ਼ਿੰਮੇਵਾਰ ਹਨ।

ਉਸ ਲੜਕੀ ਦੇ ਸਾਰੇ ਹਾਲਾਤਾਂ ਨੂੰ ਵੇਖਦਿਆਂ ਅਸੀਂ ਉਸ ਲੜਕੀ ਦੀ ਲਗਾਤਾਰ ਕਈ ਵਾਰ ਕੌਂਸਲਿੰਗ ਕੀਤੀ। ਅਸੀਂ ਉਸ ਨੂੰ ਉਸ ਦੀ ਮਨਚਾਹੀ ਜ਼ਿੰਦਗੀ ਤਾਂ ਨਹੀਂ ਦਿਵਾ ਸਕੇ (ਜੋ ਸੰਭਵ ਨਹੀਂ ਸੀ) ਪਰ ਉਸ ਨੂੰ ਮਾਨਸਿਕ ਪ੍ਰੇਸ਼ਾਨੀ ’ਚੋਂ ਕੁੱਝ ਹੱਦ ਤੱਕ ਕੱਢ ਕੇ ਸਹਿਜ ਜ਼ਿੰਦਗੀ ਜਿਉਣ ਲਈ ਤਿਆਰ ਕਰਨ ਵਿੱਚ ਜਰੂਰ ਸਫਲ ਹੋ ਗਏ। ਘਰ ਦੇ ਭਾਂਡੇ ਭੰਨਣ, ਕੱਪੜੇ ਪਾੜਣ, ਪਰਿਵਾਰਕ ਮੈਂਬਰਾਂ ਦੀ ਕੁੱਟ ਮਾਰ ਅਤੇ ਅਖੌਤੀ ਆਤਮਾ ਬੋਲਣੀ ਬੰਦ ਹੋ ਗਈ।



**ਜਸਵੀਰ ਸੋਨੀ**
**94787 76938**

## ਭਵਿੱਖ ਦੱਸਣ ਵਾਲੇ ਦਾ ‘ਭਵਿੱਖ’ ਕੀਤਾ ਗੁੱਲ

ਕੁੱਝ ਦਿਨ ਪਹਿਲਾਂ ਅਸੀਂ ਕੁੱਝ ਤਰਕਸ਼ੀਲ ਸਾਥੀ ਸੰਗਰੂਰ ਵਿਖੇ ਕਿਸੇ ਸਤਿਕਾਰ ਸਮਾਗਮ ’ਤੇ ਇਕੱਠੇ ਹੋਏ। ਸੂਬਾ ਆਗੂ ਰਜਿੰਦਰ ਭਦੌੜ ਵੀ ਸਾਡੇ ਨਾਲ ਸੀ। ਵਿਛੜੇ ਸਤਿਕਾਰਯੋਗ ਵਿਅਕਤੀ ਦੇ ਸਮਾਗਮ ਤੋਂ ਬਾਅਦ ਅਸੀਂ ਇਕ ਜੋਤਿਸ਼ੀ ਦਾ ਝੂਠ ਲੋਕਾਂ ਸਾਹਮਣੇ ਲਿਆਉਣ ਦਾ ਫੈਸਲਾ ਕੀਤਾ। ਇਸ ਜੋਤਿਸ਼ੀ ਦੁਆਰਾ ਭਵਿੱਖ ਦੱਸਣ ਬਾਰੇ ਆਪਣਾ ਬਹੁਤ ਪ੍ਰਚਾਰ ਕੀਤਾ ਜਾ ਰਿਹਾ ਸੀ, ਕੇਬਲ ਟੀ.ਵੀ. ਅਤੇ ਹੈਂਡ ਬਿਲਾਂ ਰਾਹੀਂ। ਉਸ ਦੁਆਰਾ ਦਾਅਵਾ ਕੀਤਾ ਜਾ ਰਿਹਾ ਸੀ ਕਿ ਉਹ ਲੋਕਾਂ ਦਾ ਭੂਤ, ਭਵਿੱਖ ਤੇ ਵਰਤਮਾਨ ਦੱਸ ਸਕਦਾ ਹੈ। ਹਰ ਤਰ੍ਹਾਂ ਦੀ ਵਿਗੜੀ ਸੰਵਾਰ ਸਕਦਾ ਹੈ। ਅਸੀਂ ਦੋ ਸਾਥੀ ਉਸ ਕੋਲ ਭੇਜਣ ਦਾ ਫੈਸਲਾ ਕੀਤਾ। ਉਨ੍ਹਾਂ ਨੂੰ ਗੱਲ ਬਾਤ ਕਰਕੇ ਸਮਝਾਇਆ ਗਿਆ ਕਿ ਪਹਿਲੇ ਨੇ ਕੀ ਤੇ ਦੂਜੇ ਨੇ ਕਿਹੜੀਆਂ ਗੱਲਾਂ ਪੁੱਛਣੀਆਂ ਹਨ। ਅਸੀਂ ਲੋਕਾਂ ਦਾ ਇਕੱਠ ਵੀ ਕਰ ਲਿਆ। ਪਹਿਲਾਂ ਸੰਤੋਸ਼ ਨੂੰ ਭੇਜਿਆ ਗਿਆ। ਉਹ 50 ਰੁਪਏ ਦੀ ਰਸੀਦ ਕਟਵਾ ਕੇ ਜੋਤਿਸ਼ੀ ਕੋਲ ਗਿਆ। ਸਮਝਾਏ ਪ੍ਰਸ਼ਨ ਰੱਖੇ। ਉਸ ਨੇ ਜੋਤਿਸ਼ੀ ਨੂੰ ਕਿਹਾ, “ਮੈਂ ਐੱਮ. ਏ. ਪਾਸ ਹਾਂ। ਨੌਕਰੀ ਨਹੀਂ ਮਿਲ ਰਹੀ। ਮੇਰੀਆਂ ਹੱਥਾਂ ਦੀਆਂ ਲਕੀਰਾਂ ਦੇਖ ਕੇ ਦੱਸੋ ਮੇਰੀ ਕਿਸਮਤ ਵਿੱਚ ਸਰਕਾਰੀ ਨੌਕਰੀ ਹੈ ਜਾਂ ਨਹੀਂ। ਮੇਰਾ ਵਿਆਹ ਹੋਇਆਂ ਤਿੰਨ ਸਾਲ ਹੋ ਗਏ, ਬੱਚੇ ਦੀ ਪ੍ਰਾਪਤੀ ਵੀ ਨਹੀਂ ਹੋਈ। ਮੇਰੀ ਕਿਸਮਤ ਵਿੱਚ ਬੱਚੇ ਦੀ ਪ੍ਰਾਪਤੀ ਹੈ ਜਾਂ ਨਹੀਂ, ਇਸ ਬਾਰੇ ਵੀ ਟੇਵਾ ਲਾਓ।” ਜੋਤਿਸ਼ੀ ਨੇ ਉਸਦੀਆਂ ਹੱਥ ਦੀਆਂ ਰੇਖਾਵਾਂ ਦੇਖ ਕੇ ਰੁਜਗਾਰ ਦੇ ਸੰਬੰਧ ਵਿੱਚ ਕਿਹਾ ,“ਸਰਕਾਰੀ ਨੌਕਰੀ ਤੇਰੇ ਕਰਮਾਂ ਵਿੱਚ ਹੈ ਨਹੀਂ, ਪ੍ਰਾਈਵੇਟ ਕੰਮ ਕਰ ਲੈ। ਕੰਮ ਦੀ ਸਫਲਤਾ ਲਈ ਉਪਾਅ ਕਰ ਦਿੱਤਾ ਜਾਵੇਗਾ।” ਬੱਚੇ ਸੰਬੰਧੀ ਉਸ ਨੇ ਕਿਹਾ, “ਤੇਰੇ ਕਰਮਾਂ ਵਿੱਚ ਔਲਾਦ ਹੈ, ਪਹਿਲਾ ਲੜਕਾ ਹੋਵੇਗਾ।” ਇਹ ਗੱਲਾਂ ਸੁਣ ਕੇ ਸੰਤੋਸ਼ ਸਾਡੇ ਕੋਲ ਆ ਗਿਆ ਤੇ ਸਾਰੀ ਰਿਪੋਰਟ ਕੀਤੀ। ਇਸਤੋਂ ਬਾਅਦ ਅਸੀਂ ਚਮਕੌਰ ਸਿੰਘ ਨੂੰ ਭੇਜਿਆ। ਉਸਨੇ ਵੀ ਜਾ ਕੇ ਪੁੱਛਿਆ, “ਮੇਰੇ ਘਰੇ ਦੋ ਕੁੜੀਆਂ ਹੋ ਚੁੱਕੀਆਂ ਹਨ। ਦੱਸੋ ਮੁੰਡੇ ਦੀ ਪ੍ਰਾਪਤੀ ਹੈ ਜਾਂ ਨਹੀਂ।” ਜੋਤਿਸ਼ੀ ਨੇ ਕਿਹਾ, “ਅਗਲਾ ਲੜਕਾ ਹੋਵੇਗਾ। ਉਪਾਅ ਕਰਨਾ ਪਊ।” ਉਪਾਅ ਦਾ 5000/-ਖਰਚਾ ਪੁੱਛ ਕੇ ਉਹ ਸਾਡੇ ਕੋਲ ਆ ਗਿਆ। ਫਿਰ ਅਸੀਂ ਸਾਰੇ ਉਸ ਕੋਲ ਗਏ ਤੇ ਬਾਦਲੀਲ ਗੱਲ ਕੀਤੀ। “ਤੁਸੀਂ ਆਪਣੇ ਹੈਂਡ ਬਿਲਾਂ ਵਿੱਚ ਤੇ ਕੇਬਲ ਟੀ.ਵੀ. ’ਤੇ ਆਪਣੇ ਇਸ਼ਤਿਹਾਰ ਵਿੱਚ ਲੋਕਾਂ ਦਾ ਭੂਤ, ਵਰਤਮਾਨ ਤੇ ਭਵਿੱਖ ਦੱਸਣ ਤੇ ਵਿਗੜੇ, ਰੁਕੇ ਕੰਮ ਸੰਵਾਰਨ ਦਾ ਦਾਅਵਾ ਕਰਦੇ ਹੋ, ਇਹ ਵਿਅਕਤੀ ਤੁਹਾਡੇ ਕੋਲ ਆਏ, ਆਪਣੀਆਂ ਸਮੱਸਿਆਵਾਂ ਦੱਸੀਆਂ। ਇਸ ਸੰਤੋਸ਼ ਕੁਮਾਰ ਨੇ ਆਪਣੇ ਰੁਜ਼ਗਾਰ ਸੰਬੰਧੀ, ਸਰਕਾਰੀ ਨੌਕਰੀ ਕਿਸਮਤ ਵਿੱਚ ਹੈ ਜਾਂ ਨਹੀਂ ਬਾਰੇ ਪੁੱਛਿਆ, ਦੂਜਾ ਇਸ ਨੇ ਬੱਚੇ ਦੀ ਪ੍ਰਾਪਤੀ ਬਾਰੇ ਪੁੱਛਿਆ। ਤੁਸੀਂ ਇਸ ਨੂੰ ਸਰਕਾਰੀ ਨੌਕਰੀ ਕਿਸਮਤ ਵਿੱਚ ਨਾ ਹੋਣ ਬਾਰੇ ਤੇ ਬੱਚੇ ਪ੍ਰਤੀ ਪਹਿਲਾ ਬੱਚਾ ਲੜਕਾ ਹੋਣ ਬਾਰੇ ਕਿਹਾ।” ਜਦ ਉਸਨੇ ਹਾਂ ਵਿੱਚ ਉੱਤਰ ਦਿੱਤਾ ਤਾਂ ਰਜਿੰਦਰ ਭਦੌੜ ਨੇ ਕਿਹਾ,“ਇਹ 4 ਸਾਲਾਂ ਤੋਂ ਸਰਕਾਰੀ ਨੌਕਰੀ ਵਿੱਚ ਹੈ ਤੇ ਇਸ ਕੋਲ ਦੋ ਸਾਲ ਦੀ ਲੜਕੀ ਹੈ। ਦੂਜੇ ਵਿਅਕਤੀ ਆਹ ਚਮਕੌਰ ਸਿੰਘ ਨੇ ਹੋ ਚੁੱਕੀਆਂ ਲੜਕੀਆਂ

ਤੋਂ ਬਾਅਦ ਅਗਲੇ ਹੋਣ ਵਾਲੇ ਬੱਚੇ ਬਾਰੇ ਪੁੱਛਿਆਂ, ਤੁਸੀਂ ਇਸਨੂੰ ਅਗਲਾ ਬੱਚਾ ਲੜਕਾ ਹੋਣ ਬਾਰੇ ਕਿਹਾ। ਨਾਲ ਤੁਸੀਂ ਦੋਹਾਂ ਨੂੰ ਉਪਾਅ ਕਰਨ ਲਈ ਕਿਹਾ। ਚਮਕੌਰ ਸਿੰਘ ਦਾ ਤਾਂ ਅਜੇ ਵਿਆਹ ਵੀ ਨਹੀਂ ਹੋਇਆ।" ਜੋਤਿਸ਼ੀ ਨੇ ਕਿਹਾ, "ਤੁਹਾਨੂੰ ਪਤਾ ਹੀ ਹੈ ਸਭ ਪੇਟ ਦਾ ਮਸਲਾ ਹੈ।" ਮੈਂ ਕਿਹਾ, "ਲੋਕਾਂ ਨੂੰ ਗੁੰਮਰਾਹ ਨਾ ਕਰੋ ਅਤੇ ਇਹ ਧੰਦਾ ਬੰਦ ਕਰੋ।" ਉਸਨੇ ਮਸ਼ਹੂਰੀ ਬੰਦ ਕਰਨ ਦੀ ਸਹਿਮਤੀ ਦਿਤੀ। ਫਿਰ ਮੰਨਿਆ ਕਿ, "ਮੇਰੇ ਕੋਲ ਭਵਿੱਖ ਦੱਸਣ ਦੀ ਕੋਈ ਸ਼ਕਤੀ ਜਾਂ ਲਿਆਕਤ ਨਹੀਂ।" ਫਿਰ ਅਸੀਂ ਸਾਰੇ ਹੇਠਾਂ ਆ ਗਏ ਤੇ ਲੋਕਾਂ ਨਾਲ ਜੋਤਿਸ਼ੀ ਨਾਲ ਹੋਈ ਸਾਰੀ ਗੱਲ ਸਾਂਝੀ ਕੀਤੀ। ਲੋਕਾਂ ਨੂੰ ਆਪਣੀ ਸੋਚ ਵਿਗਿਆਨਕ ਬਣਾਉਣ ਤੇ ਤਰਕਸ਼ੀਲ ਜੀਵਨ ਸ਼ੈਲੀ ਅਪਣਾਉਣ ਦਾ ਸੁਨੇਹਾ ਦਿੱਤਾ।



**ਪਰਮਵੇਦ ਸੰਗਰੂਰ**
**94174 22349**

## ਖ਼ੂਨ ਦੇ ਛਿੱਟੇ ਮਾਰਨ ਵਾਲਾ 'ਭੂਤ' ਕੀਤਾ ਕਾਬੂ

ਇਕਾਈ ਗੋਪਾਲਪੁਰ ਮੱਝਵਿੰਡ ਕੋਲ ਪਿੰਡ ਗੋਪਾਲਪੁਰ ਦਾ ਹੀ ਇੱਕ ਕੇਸ ਆਇਆ ਕਿ ਉਨ੍ਹਾਂ ਦੇ ਘਰ ਵਿੱਚ ਕੱਲ੍ਹ ਤੋਂ ਖ਼ੂਨ ਦੇ ਛਿੱਟੇ ਪੈ ਰਹੇ ਹਨ। ਪਰਿਵਾਰ ਬਹੁਤ ਸਹਿਮ ਵਿੱਚ ਸੀ। ਜਦੋਂ ਇਸ ਤਰ੍ਹਾਂ ਦੀਆਂ ਗੈਰ ਵਿਗਿਆਨਕ ਘਟਨਾਵਾਂ ਵਾਪਰਦੀਆਂ ਹਨ ਤਾਂ ਵਧੇਰੇ ਲੋਕ ਪਾਖੰਡੀ ਸਾਧਾਂ ਸੰਤਾਂ ਦੇ ਚੱਕਰਵਿਊ ਵਿੱਚ ਪੈ ਕੇ ਆਰਥਿਕ ਤੇ ਮਾਨਸਿਕ ਲੁੱਟ ਖਸੁੱਟ ਕਰਵਾਉਂਦੇ ਹਨ, ਪਰ ਕੁੱਝ ਪਰਿਵਾਰ ਸਮਾਜ ਵਿੱਚ ਸੁਣੇ ਅਨੁਸਾਰ ਤਰਕਸ਼ੀਲਾਂ ਕੋਲੋਂ ਇਸ ਮਸਲੇ ਦਾ ਹੱਲ ਕਰਵਾਉਣਾ ਚਾਹੁੰਦੇ ਹਨ। ਕਿਉਂਕਿ ਪਿੰਡ ਵਿੱਚ ਹੀ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਕੰਮ ਕਰ ਰਹੀ ਹੈ, ਤਾਂ ਪਰਿਵਾਰਕ ਮੈਂਬਰ ਤੁਰੰਤ ਮੁਖਤਾਰ ਗੋਪਾਲਪੁਰ ਦੇ ਘਰ ਪਹੁੰਚੇ ਤੇ ਸਾਰੇ ਹੱਡਬੀਤੀ ਦੱਸੀ। ਮੁਖਤਾਰ ਗੋਪਾਲਪੁਰ ਦੀ ਅਗਵਾਈ ਹੇਠ ਜੁਗਿੰਦਰ ਸਿੰਘ, ਸੇਵਾ ਸਿੰਘ ਤੇ ਸੁਖਦੀਪ ਸਿੰਘ 'ਤੇ ਅਧਾਰਿਤ ਪੜਤਾਲੀਆ ਟੀਮ ਤੁਰੰਤ ਪਰਿਵਾਰ ਦੇ ਘਰ ਪਹੁੰਚੀ। ਤੇ ਘਟਨਾਵਾਂ ਦੀ ਬਰੀਕੀ ਨਾਲ ਪੜਤਾਲ ਕੀਤੀ। ਵੇਖਿਆ ਕਿ ਘਰ ਵਿੱਚ ਕੁੱਝ ਥਾਵਾਂ 'ਤੇ ਸੰਘਣਾ ਖ਼ੂਨ ਤੇ ਬਹੁਤ ਸਾਰੇ ਥਾਵਾਂ 'ਤੇ ਖ਼ੂਨ ਦੇ ਛਿੱਟੇ ਪਏ ਹੋਏ ਸਨ। ਪੜਤਾਲ ਦੌਰਾਨ ਇਨ੍ਹਾਂ ਘਟਨਾਵਾਂ ਪਿੱਛੇ ਕੋਈ ਮਨੁੱਖੀ ਹੱਥ ਨਜ਼ਰ ਨਹੀਂ ਆਇਆ ਸਗੋਂ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਖ਼ੂਨ ਦੇ ਛਿੱਟੇ ਪਾਉਣ ਵਾਲਾ ਕੋਈ ਜਾਨਵਰ ਹੋਵੇ। ਘਰ ਵਿੱਚ ਇੱਕ ਪਾਲਤੂ ਕੁੱਤਾ ਵੀ ਸੀ। ਜਦੋਂ ਪਹਿਲੀ ਨਜ਼ਰੇ ਵੇਖਿਆ ਤਾਂ ਕੁੱਤਾ ਤੰਦਰੁਸਤ ਤੇ 'ਨਿਰਦੋਸ਼' ਨਜ਼ਰ ਆ ਰਿਹਾ ਸੀ। ਪਰ ਜਦੋਂ ਨੇੜੇ ਜਾ ਕੇ ਵੇਖਿਆ ਤਾਂ ਪਤਾ ਲੱਗਾ ਕਿ ਕੁੱਤੇ ਦੇ ਕੰਨ ਦੇ ਨਜ਼ਦੀਕ ਬਹੁਤ ਵੱਡਾ ਜ਼ਖਮ ਸੀ ਤੇ ਉਸ ਵਿੱਚੋਂ ਖ਼ੂਨ ਰਿਸ ਰਿਹਾ ਸੀ। ਫਿਰ ਖ਼ੂਨ ਦੇ ਛਿੱਟੇ ਪਾਉਣ ਵਾਲਾ 'ਭੂਤ' ਤਰਕਸ਼ੀਲਾਂ ਦੀ ਪੜਤਾਲ ਵਿੱਚੋਂ ਬਚ ਨਹੀਂ ਸਕਿਆ। ਇਸ ਤਰ੍ਹਾਂ ਅੱਧੇ ਘੰਟੇ ਵਿੱਚ ਹੀ ਕੇਸ ਹੱਲ ਹੋ ਗਿਆ ਤੇ ਗਮੀ ਵਾਲਾ ਮਹੌਲ ਇੱਕਦਮ ਖੁਸ਼ੀ ਵਿੱਚ ਬਦਲ ਗਿਆ। ਪੜਤਾਲ ਦੌਰਾਨ ਸਾਹਮਣੇ ਆਇਆ ਕਿ ਕੁੱਤਿਆਂ ਦੀ ਆਪਸੀ ਲੜਾਈ ਵਿੱਚ ਕੁੱਤੇ ਦੇ ਜ਼ਖ਼ਮ ਹੋ ਗਿਆ ਤੇ ਕੁੱਤਾ ਘਰ ਆ ਕੇ ਜਿਸ ਜਗ੍ਹਾ 'ਤੇ ਵੀ ਬੈਠਾ ਉਸ ਜਗ੍ਹਾ 'ਤੇ ਸੰਘਣਾ ਖ਼ੂਨ ਪਿਆ ਸੀ ਤੇ ਘਰ ਵਿੱਚ ਘੁੰਮਦੇ ਫਿਰਦੇ ਕੁੱਤਾ ਕੰਨ ਹਿਲਾ ਰਿਹਾ ਸੀ ਤਾਂ ਖ਼ੂਨ ਦੇ ਛਿੱਟੇ ਕੰਧਾਂ 'ਤੇ ਅਤੇ ਹੋਰਨਾਂ ਥਾਵਾਂ 'ਤੇ ਪੈ ਗਏ। ਬਹੁਤ ਜਲਦੀ ਕੇਸ ਹੱਲ ਹੋਣ 'ਤੇ ਪਰਿਵਾਰ ਪਾਖੰਡੀ ਸਾਧਾਂ ਸੰਤਾਂ ਦੀ ਆਰਥਿਕ ਲੁੱਟ ਤੋਂ ਬਚ ਗਿਆ। ਪਿੰਡ ਵਿੱਚ ਤਰਕਸ਼ੀਲਾਂ ਵੱਲੋਂ ਪਹਿਲ ਕਦਮੀ ਕਰਕੇ ਮਸਲਾ ਹੱਲ ਕਰਨ ਦੀ ਪ੍ਰਸ਼ੰਸਾ ਕੀਤਾ ਜਾ ਰਹੀ ਹੈ।

## ਅੱਗ ਲੱਗਣੋਂ ਬੰਦ ਹੋ ਗਈ

ਗੁਰਦਾਸਪੁਰ ਦੇ ਨੇੜੇ ਪਿੰਡ ਚੌੜ ਸਿੱਧਵਾਂ ਦੇ ਬਲਦੇਵ ਸਿੰਘ ਦੇ ਘਰ ਕਰੀਬ ਡੇਢ ਸਾਲ ਤੋਂ ਅੱਗ ਲੱਗਣ ਦੀਆਂ ਰਹੱਸਮਈ ਘਟਨਾਵਾਂ ਹੋ ਰਹੀਆਂ ਸਨ। ਘਰ ਵਿੱਚ ਵਰਤਣ ਵਾਲੀ ਹਰ ਚੀਜ਼ ਸੜ ਕੇ ਸੁਆਹ ਹੋ ਰਹੀ ਸੀ, ਜਿਵੇਂ ਸੋਫਾ ਸੈੱਟ, ਬੈੱਡ, ਫਰਿਜ, ਕੂਲਰ ਅਤੇ ਪੇਟੀ ਵਿੱਚ ਪਏ ਕੱਪੜਿਆਂ ਨੂੰ ਅੱਗ, ਘਰ ਦੇ ਜੀਆਂ ਦੇ ਤੁਰੇ ਜਾਂਦਿਆਂ ਦੇ ਕੱਪੜਿਆਂ ਨੂੰ ਅੱਗ ਅਤੇ ਪਾਣੀ ਦੀਆਂ ਬੁਛਾੜਾਂ ਪੈ ਰਹੀਆਂ ਸਨ। ਇੱਕ ਕਨਾਲ ਵਿੱਚ ਬਣੀ ਕੋਠੀ ਭੂਤ ਬੰਗਲਾ ਬਣ ਕੇ ਰਹਿ ਗਈ ਸੀ। 5, 6 ਲੱਖ ਰੁਪਏ ਢੌਂਗੀ ਬਾਬਿਆਂ, ਸਾਧਾਂ ਸਿਆਣਿਆਂ ਅਤੇ ਤਾਂਤਰਿਕਾਂ ਨੇ ਲੁੱਟੇ, ਪਰ ਕੋਈ ਹੱਲ ਨਾ ਹੋਇਆ। ਪਰਿਵਾਰ ਵੱਲੋਂ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕੀਤਾ ਗਿਆ। ਗੁਰਦਾਸਪੁਰ ਇਕਾਈ ਦੇ ਮੁਖੀ ਤਰਲੋਚਨ ਸਿੰਘ, ਸਕੱਤਰ ਪ੍ਰੇਮ ਕੁਮਾਰ ਥਾਪਾ, ਪ੍ਰੈੱਸ ਸਕੱਤਰ ਅਰੁਨ ਕੁਮਾਰ, ਹਰਭਜਨ ਸਿੰਘ ਅਤੇ ਸੁੱਚਾ ਸਿੰਘ ਨੇ ਸਾਰੀ ਪੜਤਾਲ ਕਰਕੇ, ਘਟਨਾਵਾਂ ਦੇ ਕਾਰਨ ਦੀ ਜਾਂਚ ਕਰਕੇ ਘਰ ਦੇ ਜੀਆਂ ਨੂੰ ਸੁਝਾਅ ਦਿੱਤੇ। ਪਰਿਵਾਰ ਵੱਲੋਂ ਸੁਝਾਵਾਂ 'ਤੇ ਅਮਲ ਕਰਨ ਨਾਲ ਰਹੱਸਮਈ ਘਟਨਾਵਾਂ ਬੰਦ ਹੋ ਗਈਆਂ। 2 ਮਹੀਨੇ ਤੋਂ ਕੋਈ ਅਣਸੁਖਾਵੀਂ ਘਟਨਾ ਨਹੀਂ ਵਾਪਰੀ।



**ਰਾਜਵੰਤ ਬਾਗੜੀਆ**
**98154 68377**

# ਮਾਪਿਆਂ ਦਾ ਸਨਮਾਨ : ਨਿਵੇਕਲਾ ਸਮਾਗਮ

17 ਅਕਤੂਬਰ ਦੀ ਸਵੇਰ ਨੂੰ ਆਜ਼ਾਦ ਨਗਰ ਬਠਿੰਡਾ ਵਿਖੇ ਗਹਿਮਾ ਗਹਿਮੀ ਸੀ। ਮਰਹੂਮ ਨਿਹਾਲ ਚੰਦ ਦੇ ਪਰਿਵਾਰ ਵੱਲੋਂ ਸੀਨੀਅਰ ਸਿਟੀਜ਼ਨ ਸਨਮਾਨ ਸਮਾਰੋਹ ਵਿੱਚ ਸਨੇਹੀਆਂ ਦਾ ਆਉਣਾ ਲਗਾਤਾਰ ਬਣਿਆ ਰਿਹਾ। ਪਰਿਵਾਰ ਦੇ ਮੁਖੀ ਡਾ.ਰਾਜ ਕੁਮਾਰ, ਰੈਣਾ ਦੇਵੀ ਜੀ ਤਰਕਸ਼ੀਲ ਲਹਿਰ ਦੇ ਆਗੂ, ਸਨੇਹੀ ਤੇ ਰਿਸ਼ਤੇਦਾਰ, ਮਿੱਤਰ ਸਮਾਰੋਹ ਵਿੱਚ ਬਜ਼ੁਰਗ ਮਹਿਮਾਨਾਂ ਦੇ ਸੁਆਗਤ ਲਈ ਮੌਜੂਦ ਸਨ। ਇਸ ਖ਼ੇਤਰ ਦਾ ਇਹ ਪਹਿਲਾ ਸਮਾਗ਼ਮ ਸੀ, ਜਿਸ ਵਿੱਚ ਮਾਪਿਆਂ/ ਬਜ਼ੁਰਗਾਂ ਦੀ ਘਾਲਣਾ ਨੂੰ ਸਤਿਕਾਰ ਦੇਣ ਲਈ ਲੋਕ ਜੁੜੇ ਸਨ।

**ਸੁਖ਼ਦ ਦ੍ਰਿਸ਼:**

ਸਮਾਰੋਹ ਦੇ ਆਰੰਭ ਹੋਣ ਤੋਂ ਪਹਿਲਾਂ ਆ ਰਹੇ ਮਹਿਮਾਨ ਚਾਹ, ਪਾਣੀ ਪੀਂਦੇ ਆਪਸ ਵਿੱਚ ਮਿਲ ਰਹੇ ਸਨ। ਚਿਹਰਿਆਂ ’ਤੇ ਤਸੱਲੀ ਦੇ ਭਾਵ ਝਲਕਦੇ ਸਨ। ਖੁਸ਼ੀ ਦਾ ਸਬੱਬ ਬਣਿਆ ਸੀ, ਬੇਟੀ ਸੁਪਰੀਆ ਦਾ ਮੈਡੀਕਲ ਦੀ ਪੜ੍ਹਾਈ ਪੂਰੀ ਕਰਕੇ ਡਾਕਟਰ ਬਣ ਘਰ ਪਰਤਣਾ। ਛੋਟੇ ਪੰਡਾਲ ਵਿੱਚ ਦਾਖ਼ਲ ਹੁੰਦਿਆਂ ਮਾਸਟਰ ਗਿਆਨ ਸਿੰਘ ਆਪਣੇ ਸਾਥੀਆਂ ਸਮੇਤ ਪੁਸਤਕਾਂ ਦੀ ਸਟਾਲ ਸਜਾਈ ਬੈਠੇ ਸਨ। ਪੰਡਾਲ ਵਿੱਚ ਜਾਂਦੇ ਹਰ ਜਣੇ ਨੂੰ ਪੁਸਤਕਾਂ ਬੁਲਾਉਂਦੀਆਂ ਪ੍ਰਤੀਤ ਹੁੰਦੀਆਂ ਸਨ। ਪੁਸਤਕ ਸਨੇਹੀ ਪੁਸਤਕਾਂ ਵਾਚਦੇ ਨਜ਼ਰ ਆਉਂਦੇ ਸਨ।

**ਨਿਵੇਕਲੀ ਸ਼ੁਰੂਆਤ:**

ਨਾ ਕੋਈ ਧਾਰਮਿਕ ਰਸਮ, ਨਾ ਵਿਖਾਵਾ। ਸਨੇਹੀਆਂ ਦੇ ਭਰੇ ਇਕੱਠ ਵਿੱਚ ਮੰਚ ਤੋਂ ਸਮਾਰੋਹ ਦਾ ਆਰੰਭ ਹੋਇਆ। ਡਾ. ਰਾਜ ਕੁਮਾਰ ਨੇ ਤਰਕਸ਼ੀਲ ਲਹਿਰ ਨਾਲ ਦਹਾਕਿਆਂ ਪੁਰਾਣੀ ਸਾਂਝ ਦਾ ਜਿਕਰ ਕਰਦਿਆਂ ਸਮਾਰੋਹ ਕਰਵਾਉਣ ਦਾ ਮਕਸਦ ਬਿਆਨ ਕੀਤਾ। ‘ਬਜ਼ੁਰਗ ਸਾਡੇ ਸਮਾਜ ਵਿੱਚ ਉਹ ਸਨਮਾਨ ਨਹੀਂ ਪਾ ਰਹੇ, ਜਿਸਦੇ ਉਹ ਹੱਕਦਾਰ ਹਨ। ਮਾਤਾ ਦਰਸ਼ਨਾ ਦੇਵੀ ਦੀ ਜਿਉਂਦੇ ਜੀਅ ਘਰ ਪਰਿਵਾਰ ਦੀ ਖ਼ੁਸ਼ੀ ਨੂੰ ਸਨੇਹੀਆਂ ਨਾਲ ਮਿਲ ਬੈਠ ਕੇ ਮਨਾਉਣ ਲਈ ਬਜ਼ੁਰਗ ਮਾਪਿਆਂ ਦੇ ਸਨਮਾਨ ਦਾ ਇਹ ਮੌਕਾ ਬਣਿਆ ਹੈ। ਸਾਡੇ ਲਈ ਸਮਾਜ ਨੂੰ ਚੰਗਾ, ਸੁਖਾਵਾਂ ਬਣਾਉਣ ਦੇ ਆਸ਼ੇ ਨਾਲ ਇਹ ਇੱਕ ਸੁਹਿਰਦ ਯਤਨ ਹੈ। ਜਿਸ ਵਿੱਚ ਤੁਸੀਂ ਸਾਰੇ ਸ਼ਾਮਲ ਹੋ।’

ਸਮਾਰੋਹ ਵਿੱਚ ਮੁੱਖ ਵਕਤਾ ਵਜੋਂ ਬੋਲਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਨੇ ਆਖਿਆ ਕਿ ਮਾਪਿਆਂ ਦੇ ਜਿਉਂਦੇ ਜੀਅ ਉਨ੍ਹਾਂ ਦਾ ਸਨਮਾਨ ਸੁਖ਼ਦ ਵਰਤਾਰਾ ਹੈ, ਇਹ ਸਮਾਜ ਲਈ ਇੱਕ ਪ੍ਰੇਰਨਾ ਤੇ ਸਬਕ ਵੀ ਹੈ। ਉਨ੍ਹਾਂ ਕਿਹਾ ਕਿ ਬਹੁਗਿਣਤੀ ਲੋਕਾਂ ਵੱਲੋਂ ਮਾਪਿਆਂ ਦੇ ਸਦਾ ਲਈ ਤੁਰ ਜਾਣ ’ਤੇ ਧਾਰਮਿਕ ਸਮਾਰੋਹਾਂ ’ਤੇ ਕੀਤੇ ਜਾਂਦੇ ਵੱਡੇ ਖ਼ਰਚ ਤੇ ਵਿਖਾਵੇ ਬੇਲੋੜੇ ਤੇ ਬੇ ਮਾਅਨੇ ਹਨ। ਲੋੜ ਇਸ ਗੱਲ ਦੀ ਹੈ ਕਿ ਅਸੀਂ ਮਾਪਿਆਂ ਨੂੰ ਬਣਦਾ ਮਾਣ ਸਨਮਾਨ ਦੇ ਕੇ ਉਨ੍ਹਾਂ ਦੀ ਖੁਸ਼ੀ ਦਾ ਸਬੱਬ ਬਣੀਏ। ਉਨ੍ਹਾਂ ਕਿਹਾ ਕਿ ਜੀਵਨ ਸਫਲਾ ਧਾਰਮਿਕ ਰਸਮਾਂ ਜਾਂ ਸਮਾਗਮਾਂ ਨਾਲ਼ ਨਹੀਂ ਸਗੋਂ ਸਮਾਜ ਦੇ ਭਲੇ,ਵਿਕਾਸ ਲਈ ਪਾਏ ਯੋਗਦਾਨ ਨਾਲ ਹੋਣਾ ਹੈ। ਉਨ੍ਹਾਂ ਪਰਿਵਾਰ ਵੱਲੋਂ ਜੁਟਾਏ ਇਸ ਉੱਦਮ ਦੀ ਸਰਾਹਨਾ ਕਰਦਿਆਂ ਅਜਿਹੇ ਯਤਨਾਂ ਨੂੰ ਪ੍ਰਫੁਲਿਤ ਕਰਨ ਦੀ ਲੋੜ ’ਤੇ ਜ਼ੋਰ ਦਿੱਤਾ।

ਸਮਾਰੋਹ ਵਿੱਚ ਬੋਲਦਿਆਂ ਸਾਹਿਤ ਵਿਭਾਗ ਦੇ ਮੁਖੀ ਰਾਜਪਾਲ ਸਿੰਘ ਨੇ ਜੀਵ ਵਿਕਾਸ ਦੀ ਗੱਲ ਕਰਦਿਆਂ ਜਨਮ, ਮੌਤ ਦੀ ਧਾਰਨਾ ਨੂੰ ਸਪੱਸ਼ਟ ਕੀਤਾ। ਉਨ੍ਹਾਂ ਆਖਿਆ ਕਿ ਜੀਵਨ ਦਾ ਇੱਕ ਦਿਨ ਖ਼ਤਮ ਹੋਣਾ ਲਾਜ਼ਮੀ ਹੈ। ਜੀਵਨ ਵਿੱਚ ਕੀਤਾ ਕਾਰਜ ਮਨੁੱਖ ਦੀ ਵਿਰਾਸਤ ਬਣਦਾ ਹੈ। ਇਸ ਲਈ ਜੀਵਨ ਦੀ ਸਾਰਥਿਕਤਾ ਇਸੇ ਗੱਲ ਵਿੱਚ ਹੈ ਕਿ ਅਸੀਂ ਜ਼ਿੰਦਗੀ ਨੂੰ ਚੰਗੇਰੇ ਕਾਰਜਾਂ ਨਾਲ ਜੋੜੀਏ। ਮਾਪਿਆਂ ਤੇ ਬਜ਼ੁਰਗਾਂ ਦਾ ਸਨਮਾਨ ਆਪਣੇ ਆਪ ਵਿੱਚ ਸੱਚਾ ਸੁੱਚਾ ਕਾਰਜ ਹੈ, ਜਿਸ ਨੂੰ ਹਰ ਹੀਲੇ ਕੀਤਾ ਜਾਣਾ ਬਣਦਾ ਹੈ। ਧਾਰਮਿਕ ਰਵਾਇਤਾਂ ਨਾਲੋਂ ਜਿਉਂਦੇ ਜੀਅ ਮਾਪਿਆਂ ਦਾ ਸਨਮਾਨ, ਸਤਿਕਾਰ ਬਹੁਤ ਚੰਗਾ ਉੱਦਮ ਹੈ ਜਿਸਦੀ ਸਰਾਹਨਾ ਤੇ ਪ੍ਰੇਰਨਾ ਦੋਵੇਂ ਲਾਹੇਵੰਦ ਹਨ।

ਸਮਾਰੋਹ ਦੇ ਆਖ਼ਰੀ ਪੜ੍ਹਾਅ ਮਾਤਾ ਦਰਸ਼ਨਾ ਦੇਵੀ ਤੇ ਬਠਿੰਡਾ ਦੇ ਵੱਖ ਵੱਖ ਖੇਤਰਾਂ ਵਿੱਚ ਗਿਣਨ ਯੋਗ ਕੰਮ ਕਰਨ ਵਾਲੇ ਬਜ਼ੁਰਗਾਂ ਨੂੰ ਉਨ੍ਹਾਂ ਦੁਆਰਾ ਕੀਤੇ ਕਾਰਜਾਂ ਦਾ ਜਿਕਰ ਕਰਦਿਆਂ ਮੰਚ ਤੋਂ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਮਾਣ ਹਾਸਲ ਕਰਨ ਵਾਲੀਆਂ ਇਨ੍ਹਾਂ ਸ਼ਖ਼ਸੀਅਤਾਂ ਵਿੱਚ ਸਤਵਿੰਦਰ ਕੌਰ, ਪੁਸ਼ਪਾ ਲਤਾ, ਜਗਦੇਵ ਸਿੰਘ ਰਾਮਪੁਰਾ, ਸੋਹਣ ਸਿੰਘ, ਰੂਪ ਸਿੰਘ, ਕਾਮਰੇਡ ਸੰਪੂਰਨ ਸਿੰਘ, ਮੂਲ ਰਾਜ, ਮਨਸ਼ਾ ਰਾਮ, ਦੀਵਾਨ ਚੰਦ ਅਤੇ ਦਰਸ਼ਨ ਪਾਲ ਸ਼ਾਮਲ ਸਨ। ਇਸ ਸੁਖ਼ਦ ਪਲਾਂ ਚ ਮੰਚ ਤੋਂ ਬੋਲਦਿਆਂ

*ਬਾਕੀ ਪੰਨਾ 46 ’ਤੇ*

*ਅੰਤਰ-ਰਾਜੀ ਸਰਗਰਮੀ*

# ਉੱਤਰਾਖੰਡ ਵਿੱਚ ਤਰਕਸ਼ੀਲ ਵਿਚਾਰਾਂ ਦਾ ਪਾਸਾਰ

ਉੱਤਰਾਖੰਡ ਵਿਚ ਵਿਗਿਆਨਕ ਚੇਤਨਾ ਦੇ ਪਾਸਾਰ ਲਈ ਸਾਇੰਸ ਫਾਰ ਸੁਸਾਇਟੀ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਪੰਜ ਰੋਜਾ ਵਰਕਸ਼ਾਪ ਲਈ ਸੱਦਾ ਦਿੱਤਾ। 29 ਅਕਤੂਬਰ ਨੂੰ ਮਾ. ਰਾਜਿੰਦਰ ਭਦੌੜ ਮੁਖੀ ਵਿਦਿਆਰਥੀ ਚੇਤਨਾ ਵਿਭਾਗ ਅਤੇ ਰਾਮ ਕੁਮਾਰ ਪਟਿਆਲਾ ਕੌਮੀ-ਕੌਮਾਂਤਰੀ ਤਾਲਮੇਲ ਵਿਭਾਗ ਦੇ ਸਹਾਇਕ ਵੱਲੋਂ ਉਤਰਾਖੰਡ ਰਾਜ ਦੇ ਨੈਨੀਤਾਲ ਜਿਲ੍ਹੇ ਦੇ ਰਾਮਨਗਰ ਤਹਿਸੀਲ ਵਿਚ ਪਿੰਡ ਪੀਰੂ ਮਦਾਰਾ ਵਿਚ ਸ਼ਾਈਨਿੰਗ ਸਟਾਰ ਇੰਟਰ ਕਾਲਜ ਵਿਚ ਸਿਖਲਾਈ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਵਿਦਿਆਰਥੀਆਂ ਨੂੰ ਜਾਦੂ ਦੀਆਂ ਟ੍ਰਿਕਸ ਵਿਖਾਈਆਂ ਗਈਆਂ ਅਤੇ ਜਾਦੂ ਦੀ ਸਿਖਲਾਈ ਵੀ ਦਿੱਤੀ ਗਈ। ਸਮਾਜ ਵਿਚ ਫੈਲੇ ਅੰਧਵਿਸ਼ਵਾਸਾਂ ਨੂੰ ਦੂਰ ਕਰਨ ਸਬੰਧੀ ਜਾਣਕਾਰੀ ਦਿੱਤੀ ਗਈ। ਸਵੇਰੇ 9 ਵਜੇ ਤੋਂ ਦੁਪਹਿਰ 2 ਵਜੇ ਤੱਕ ਦੋ ਸ਼ੈਸ਼ਨਾਂ ਵਿਚ ਵਿਦਿਆਰਥੀਆਂ ਨੂੰ ਸਿਖਲਾਈ ਦਿੱਤੀ ਗਈ। ਇਹ ਵਰਕਸ਼ਾਪ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਸਾਇੰਸ ਫਾਰ ਸੁਸਾਇਟੀ ਵੱਲੋਂ ਲਗਾਈ ਗਈ ਜਿਸ ਵਿਚ ਗਰੀਸ਼ ਆਰੀਆ, ਮਦਨ, ਦੀਪਕ ਅਤੇ ਊਸ਼ਾ ਨੇ ਭਾਗ ਲਿਆ। ਪ੍ਰੋਗਰਾਮ ਦੇ ਸ਼ੁਰੂ ਵਿਚ ਕਾਲਜ ਦੇ ਪ੍ਰਬੰਧਕ ਡੀ. ਐਸ. ਨੇਗੀ ਨੇ ਆਪਣੇ ਸੰਬੋਧਨ ਦੌਰਾਨ ਵਿਦਿਆਰਥੀਆਂ ਨੂੰ ਕਿਹਾ ਕਿ ਜੋ ਕੁੱਝ ਅੱਜ ਤੁਸੀਂ ਸਿਖੋਗੇ, ਇਹ ਸਭ ਦੂਸਰੇ ਬੱਚਿਆਂ ਨੂੰ ਵੀ ਸਿਖਾਓਗੇ।

22 ਅਕਤੂਬਰ ਨੂੰ 11ਵੀਂ ਅਤੇ 12ਵੀਂ ਸ੍ਰੇਣੀ ਦੇ ਵਿਦਿਆਰਥੀਆਂ ਦੀ ਵਰਕਸ਼ਾਪ ਲਗਾਈ ਗਈ। ਕਰੀਬ 4 ਘੰਟੇ ਚੱਲੇ ਇਸ ਸ਼ੈਸ਼ਨ ਦੌਰਾਨ ਜਾਦੂ ਦੇ ਟ੍ਰਿਕ ਸਿਖਾਉਂਦਿਆਂ ਵਿਗਿਆਨਕ ਸੋਚ ਅਪਣਾਉਣ ਦੀ ਪ੍ਰੇਰਨਾ ਦਿੱਤੀ ਗਈ। 23 ਅਕਤੂਬਰ ਨੂੰ ਦਸਵੀਂ ਸ੍ਰੇਣੀ ਦੇ ਵਿਦਿਆਰਥੀਆਂ ਦੀ ਵਰਕਸ਼ਾਪ ਲਗਾਈ ਗਈ। ਉਨ੍ਹਾਂ ਨੂੰ ਅੰਧਵਿਸ਼ਵਾਸ਼ੀ ਸੋਚ ਨੂੰ ਤਿਆਗਣ ਦੀ ਅਪੀਲ ਕੀਤੀ। ਦੂਸਰੇ ਸ਼ੈਸ਼ਨ ਦੌਰਾਨ ਸਕੂਲ ਦੇ 23 ਅਧਿਆਪਕਾਂ ਲਈ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਦੌਰਾਨ ਅਧਿਆਪਕਾਂ ਨੇ ਰਾਜਿੰਦਰ ਭਦੌੜ ਤੇ ਰਾਮ ਕੁਮਾਰ ਦੇ ਵਿਚਾਰਾਂ ਨੂੰ ਧਿਆਨ ਪੂਰਵਕ ਸੁਣਿਆ।

ਸ਼ਾਮ ਨੂੰ ਪੀਰੂ ਮਦਾਰਾ ਤੋਂ 10 ਕਿਲੋਮੀਟਰ ਦੂਰ ਰਾਮਨਗਰ ਸ਼ਹਿਰ ਦੇ ਇੱਕ ਵਾਰਡ ਵਿਚ ਤਰਕਸ਼ੀਲ ਪ੍ਰੋਗਰਾਮ ਆਯੋਜਿਤ ਕੀਤਾ ਗਿਆ ਜਿਸ ਵਿਚ 100 ਦੇ ਕਰੀਬ ਵਿਦਿਆਰਥੀਆਂ, 50 ਔਰਤਾਂ ਤੇ 20 ਆਦਮੀਆਂ ਨੇ ਭਾਗ ਲਿਆ। ਦਰਸ਼ਕਾਂ ਨੇ ਤਰਕਸ਼ੀਲ ਵਿਚਾਰਾਂ ਨੂੰ ਧਿਆਨ ਨਾਲ ਸੁਣਿਆ। ਟੀ. ਵੀ. ਚੈਨਲ ਵਾਲਿਆਂ ਨੇ ਇਸ ਪ੍ਰੋਗਰਾਮ ਦੀ ਕਵਰੇਜ਼ ਕੀਤੀ। ਉਨ੍ਹਾਂ ਨੇ ਰਾਜਿੰਦਰ ਭਦੌੜ ਦੀ ਇੰਟਰਵਿਊ ਵੀ ਕੀਤੀ। ਉਤਰਾਖੰਡ ਰਾਜ ਵਿਚ ਇਹ ਪਹਿਲਾ ਪ੍ਰੋਗਰਾਮ ਹੋਣ ਕਰਕੇ ਲੋਕਾਂ ਤੇ ਵਿਦਿਆਰਥੀਆਂ ਨੇ ਇਸ ਪ੍ਰੋਗਰਾਮ ਪ੍ਰਤੀ ਬਹੁਤ ਉਤਸ਼ਾਹ ਵਿਖਾਇਆ। 24 ਅਕਤੂਬਰ ਦੁਪਹਿਰ 2 ਵਜੇ ਸਾਇੰਸ ਫਾਰ ਸੁਸਾਇਟੀ ਦੇ ਮੈਂਬਰਾਂ ਦੀ ਮੀਟਿੰਗ ਹੋਈ ਜਿਸ ਵਿਚ ਮਾ. ਰਾਜਿੰਦਰ ਭਦੌੜ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਗਠਨ ਤੋਂ ਲੈ ਕੇ ਪੂਰੇ ਪੰਜਾਬ ਵਿਚ ਇਕਾਈਆਂ ਬਣਨ ਤੱਕ ਬਾਰੇ ਜਾਣਕਾਰੀ ਮੁਹੱਈਆ ਕਰਵਾਈ। ਉਨ੍ਹਾਂ ਨੇ ਉਤਰਾਖੰਡ ਵਿਚ ਸਾਇੰਸ ਫਾਰ ਸੁਸਾਇਟੀ ਦੇ ਮੈਂਬਰਾਂ ਨੂੰ ਦੱਸਿਆ ਕਿ ਕਿਵੇਂ ਹੋਰਨਾਂ ਖੇਤਰਾਂ ਵਿਚ ਜਾ ਕੇ ਇਕਾਈਆਂ ਬਣਾ ਕੇ ਸੁਸਾਇਟੀ ਨੂੰ ਹੋਰ ਵਿਸ਼ਾਲ ਤੇ ਮਜ਼ਬੂਤ ਕੀਤਾ ਜਾ ਸਕਦਾ ਹੈ।ਮੀਟਿੰਗ ਵਿਚ ਊਸ਼ਾ, ਕੌਸ਼ਲਿਆ, ਸਰਸਵਤੀ, ਹੇਮ ਆਰੀਆ, ਐਡਵੋਕੇਟ ਮਦਨ, ਮੁਨੀਸ਼ ਕੁਮਾਰ, ਬੀ. ਡੀ. ਨੈਨਵਾਲ, ਲਲਿਤ ਉਪਰੇਤੀ, ਲੈਕ. ਵੀਰ ਸਿੰਘ, ਦੀਪਕ, ਕਿਸ਼ਨ ਜੀ ਅਤੇ ਕਾਲਜ ਦੀਆਂ ਵਿਦਿਆਰਥਣਾਂ ਤੋਂ ਇਲਾਵਾ ਅਨੇਕ ਮੈਂਬਰਾਂ ਨੇ ਭਾਗ ਲਿਆ। ਮੀਟਿੰਗ ਦੇ ਅੰਤ ਵਿਚ ਗਿਰੀਸ਼ ਆਰੀਆ ਨੇ ਹਾਜ਼ਰ ਮੈਂਬਰਾਂ ਦਾ ਧੰਨਵਾਦ ਕੀਤਾ।

ਸ਼ਾਮ ਦੇ ਸ਼ੈਸ਼ਨ ਵਿਚ ਸੁਸਾਇਟੀ ਦੇ ਮੈਂਬਰਾਂ ਨੂੰ ਜਾਦੂ ਦੀ ਟ੍ਰੇਨਿੰਗ ਦਿੱਤੀ ਗਈ। ਸਾਇੰਸ ਫਾਰ ਸੁਸਾਇਟੀ ਦੇ ਮੈਂਬਰਾਂ ਨੇ ਪਿੰਡਾਂ, ਮੁਹੱਲਿਆਂ, ਸਕੂਲਾਂ, ਅਤੇ ਕਾਲਜਾਂ ਵਿਚ ਜਾ ਕੇ ਪ੍ਰੋਗਰਾਮ ਆਯੋਜਿਤ ਕਰਨ ਅਤੇ ਸਮਾਜ ਵਿਚ ਫੈਲੇ ਅੰਧਵਿਸ਼ਵਾਸ਼ਾਂ ਖਿਲਾਫ਼ ਲੋਕਾਂ ਵਿਚ ਜਾਗਰਿਤੀ ਪੈਦਾ ਕਰਨ ਲਈ ਪੂਰੀ ਮਿਹਨਤ ਤੇ ਲਗਨ ਨਾਲ ਸੰਸਥਾ ਦਾ ਵਿਸਥਾਰ ਕਰਨ ਦਾ ਪ੍ਰਣ ਲਿਆ।

25 ਅਕਤੂਬਰ ਨੂੰ ਰਾਮਨਗਰ ਤੋਂ 80 ਕਿਲੋਮੀਟਰ ਦੂਰ ਨੈਨੀਤਾਲ ਵਿਚ ਇਹ ਪ੍ਰੋਗਰਾਮ ਕੀਤਾ ਗਿਆ, ਸਵੇਰੇ 11 ਵਜੇ ਭਾਰਤੀਆ ਸ਼ਹੀਦ ਸੈਨਿਕ ਸਕੂਲ ਵਿਚ ਪਹਿਲਾ ਸ਼ੈਸ਼ਨ ਸ਼ੁਰੂ ਹੋਇਆ। ਹਾਲ ਵਿਚ 300 ਤੋਂ ਵੱਧ ਵਿਦਿਆਰਥੀ ਮੌਜੂਦ ਸਨ। ਰਾਜਿੰਦਰ ਭਦੌੜ ਤੇ ਰਾਜ ਕੁਮਾਰ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਵਿਦਿਆਰਥੀਆਂ ਨੂੰ ਅੰਧਵਿਸ਼ਵਾਸ਼ਾਂ, ਫਾਲਤੂ ਦੇ ਰਸਮੋਂ ਰਿਵਾਜਾਂ ਅਤੇ ਪਾਖੰਡੀ ਬਾਬਿਆਂ ਤੋਂ ਸੁਚੇਤ ਰਹਿਣ ਤੇ ਵਿਗਿਆਨਕ ਸੋਚ ਅਪਣਾਉਣ ਲਈ ਪ੍ਰੇਰਿਤ ਕੀਤਾ। ਸਾਇੰਸ ਫਾਰ ਸੁਸਾਇਟੀ ਦੇ ਪ੍ਰਬੰਧਕ ਮਦਨ ਐਡਵੋਕੇਟ ਨੇ

***ਬਾਕੀ ਪੰਨਾ 46 'ਤੇ***

# ਕਿਸਾਨ ਸੰਘਰਸ਼ ਤੇ ਪੁਸਤਕਾਂ



ਰਾਮ ਸਵਰਨ ਲੱਖੇਵਾਲੀ

ਸਾਹਿਤ ਦਾ ਸਮਾਜਿਕ ਤਬਦੀਲੀ ਵਿੱਚ ਹਮੇਸ਼ਾ ਅਹਿਮ ਰੋਲ ਰਿਹਾ ਹੈ। ਸੰਸਾਰ ਭਰ ਵਿੱਚ ਬਰਾਬਰੀ ਦੇ ਸਮਾਜ ਲਈ ਹੋਏ ਸੰਘਰਸ਼ਾਂ ਵਿੱਚ ਸਾਹਿਤ ਨੇ ਸਦਾ ਉਸਾਰੂ ਰੋਲ ਨਿਭਾਇਆ ਹੈ।ਜਾਗੇ ਲੋਕ ਹੀ ਹੱਕਾਂ ਹਿਤਾਂ ਦੀ ਰਾਖੀ ਲਈ ਤੁਰਦੇ ਹਨ।ਚੰਗੇਰੇ,ਸਮਤਾ ਵਾਲੇ ਸਮਾਜ ਦੀ ਸਿਰਜਣਾ ਲਈ ਅੱਗੇ ਹੋ ਕੇ ਤੁਰਦੇ ਕਾਫ਼ਲਿਆਂ ਦਾ ਹਿੱਸਾ ਬਣਦੇ ਹਨ।ਦੁਨੀਆਂ ਦੇ ਪ੍ਰਗਤੀਵਾਦੀ ਦਾਨਿਸ਼ਵਰਾਂ, ਚਿੰਤਕਾਂ ਤੇ ਲੇਖਕਾਂ ਨੇ ਕਲਾ ਨਾਲ ਸਮਾਜ ਨੂੰ ਸੁਖਾਵੇਂ ਰੁਖ ਤੋਰਨ ਦੀ ਹਮੇਸ਼ਾ ਹਾਮੀ ਭਰੀ ਹੈ।ਲੋਕ ਨਾਟਕਕਾਰ ਭਾਅ ਜੀ ਗੁਰਸ਼ਰਨ ਸਿੰਘ ਨੇ ਸਾਹਿਤ ਦੇ ਇਸੇ ਮਹੱਤਵ ਨੂੰ ਜਾਣਦਿਆਂ ਆਪਣੇ ਮੋਢੇ ਪੁਸਤਕਾਂ ਵਾਲਾ ਬੈਗ ਪਾਇਆ ਸੀ। ਪਿੰਡ ਪਿੰਡ ਨਾਟਕ ਕਰਦਿਆਂ ਦੂਰ ਦੁਰੇਡੇ ਪੇਂਡੂ ਪਾਠਕਾਂ ਤੱਕ ਪੁਸਤਕਾਂ ਪੁੱਜਦਾ ਕੀਤੀਆਂ।

ਕੇਂਦਰ ਸਰਕਾਰ ਵੱਲੋਂ ਪਾਸ ਕੀਤੇ ਤਿੰਨ ਕਾਲੇ ਖ਼ੇਤੀ ਕਾਨੂੰਨਾਂ ਖਿਲਾਫ਼ ਪੰਜਾਬ ਵਿੱਚ ਸੰਘਰਸ਼ ਕਰਨ ਮਗਰੋਂ ਕਿਸਾਨ ਜਥੇਬੰਦੀਆਂ ਨੇ ਦਿਲੀ ਵੱਲ ਰੁਖ਼ ਕੀਤਾ। ਹਜ਼ਾਰਾਂ ਕਿਸਾਨ ਦਿੱਲੀ ਦੇ ਬਾਰਡਰਾਂ ਤੇ ਜਾ ਬੈਠੇ। ਸਿੰਘੂ, ਟਿਕਰੀ, ਗਾਜ਼ੀਪੁਰ ਤੇ ਪਕੌੜਾ ਚੌਂਕ ਟਿਕਰੀ ਵਿਖੇ ਕਿਸਾਨਾਂ ਆਪਣੇ ਰੈਣ ਬਸੇਰੇ ਬਣਾ ਲਏ। ਸਾਰੇ ਬਾਰਡਰਾਂ ਤੇ ਲੱਗੀਆਂ ਸਟੇਜਾਂ ਚੱਲਣ ਲੱਗੀਆਂ। ਕਿਸਾਨ ਲਹਿਰ ਦੀ ਜਿੱਤ ਦਾ ਸੁਪਨਾ ਸੰਜੋਈ ਬੈਠੇ ਦੇਸ਼ ਵਿਦੇਸ਼ ਵਸਦੇ ਸਮਰਥਕ ਵੀ ਅੱਗੇ ਆਏ। ਕਿਸਾਨਾਂ ਦੇ ਟਰਾਲੀ ਘਰਾਂ ਵਿੱਚ ਚੇਤਨਾ ਦਾ ਛੱਟਾ ਦੇਣ ਬਾਰੇ ਚਰਚਾ ਚੱਲੀ।

**ਸਨੇਹੀਆਂ ਦਾ ਹੁੰਗਾਰਾ:**

ਇੰਗਲੈਂਡ ਤੋਂ ਸਾਥੀ ਭਗਵੰਤ ਤੇ ਕੰਵਲ, ਇੰਡੀਅਨ ਵਰਕਰਜ਼ ਐਸੋਸੀਏਸ਼ਨ ਕਵੈਂਟਰੀ,ਪੰਜਾਬੀ ਲਿਖਾਰੀ ਐਸੋਸੀਏਸ਼ਨ ਕਵੈਂਟਰੀ, ਤਰਕਸ਼ੀਲ ਸੁਸਾਇਟੀ ਇੰਗਲੈਂਡ ਆਦਿ ਸੰਸਥਾਵਾਂ ਨੇ ਸਹਿਯੋਗ ਲਈ ਪਹਿਲਕਦਮੀ ਕੀਤੀ। ਅੱਛਰ ਸਿੰਘ ਖਰਲਵੀਰ ਤੇ ਉਨ੍ਹਾਂ ਦੇ ਡਰਾਈਵਰ ਦੋਸਤਾਂ ਨੇ ਇੰਗਲੈਂਡ ਤੋਂ ਭਰਵਾਂ ਹੁੰਗਾਰਾ ਭਰਿਆ। ਸਾਥੀ ਅਵਤਾਰ ਤਾਰੀ ਬਰਮਿੰਘਮ ਨੇ ਆਪਣੀ ਲਿਖਤ ਸ਼ਹੀਦ ਭਗਤ ਸਿੰਘ ਦੇ ਵਿਚਾਰ ਕਿਸਾਨੀ ਸੰਘਰਸ਼ ਵਿੱਚ ਵੰਡਣ ਲਈ ਸਹਾਇਤਾ ਭੇਜੀ। ਪਰਮਵੀਰ ਬਰੈਂਪਟਨ (ਕੈਨੇਡਾ) ਨੇ ਇਸ ਅਹਿਮ ਕਾਰਜ ਵਿੱਚ ਭਰਵਾਂ ਆਰਥਿਕ ਸਹਿਯੋਗ ਪਾਇਆ। ਇਨ੍ਹਾਂ ਸੁਹਿਰਦ ਸੱਜਣਾਂ ਦੇ ਉੱਦਮ, ਸਾਥ ਸਦਕਾ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੂਬਾਈ ਮੀਟਿੰਗ ਵਿੱਚ ਦਿੱਲੀ ਦੇ ਬਾਰਡਰਾਂ ਤੇ ਡਟੇ ਕਿਸਾਨਾਂ ਦੇ ਹੱਥਾਂ ਤੱਕ ਪੁਸਤਕਾਂ ਪੁੱਜਦਾ ਕਰਨ ਦਾ ਫੈਸਲਾ ਕੀਤਾ ਗਿਆ। 'ਖ਼ੇਤੀ ਕਾਨੂੰਨ, ਸੰਘਰਸ਼ ਤੇ ਵਿਗਿਆਨਕ ਚੇਤਨਾ' ਪੁਸਤਕ ਪ੍ਰਕਾਸ਼ਿਤ ਹੋਈ।

**ਕਿਸਾਨ ਮੋਰਚੇ ਵਿੱਚ :**

12,13 ਦਸੰਬਰ 20, 7,8 ਮਾਰਚ 21 ਤੇ 5 ਸਤੰਬਰ 21 ਨੂੰ ਰਾਜ ਭਰ ਤੋਂ ਤਰਕਸ਼ੀਲ ਕਾਮੇ ਉਤਸ਼ਾਹ ਨਾਲ ਆਪੋ ਆਪਣੇ ਕਾਫ਼ਲਿਆਂ ਸਮੇਤ ਦਿੱਲੀ ਬਾਰਡਰਾਂ ਤੇ ਪਹੁੰਚੇ।

ਹਜ਼ਾਰਾਂ ਚਾਨਣ ਰੰਗੀਆਂ ਪੁਸਤਕਾਂ ਨਾਲ ਭਰੀ ਤਰਕਸ਼ੀਲ ਸਾਹਿਤ ਵੈਨ ਟਿੱਕਰੀ ਬਾਰਡਰ 'ਤੇ ਜਾ ਖੜੀ। ਵੈਨ ਦੇ ਸਪੀਕਰ ਦੀ ਆਵਾਜ਼ ਸੁਣ ਕਦਮ ਟਰਾਲੀ ਘਰਾਂ ਚੋਂ ਨਿਕਲ਼ ਵੈਨ ਵੱਲ ਵਧਣ ਲੱਗੇ। ਉਹ ਵੈਨ ਵਿੱਚ ਪਈਆਂ ਪੁਸਤਕਾਂ ਨੂੰ ਨਿਹਾਰਦੇ ਹਨ। ਵੈਨ ਦੇ ਬਾਹਰ ਲੱਗੀਆਂ ਸ਼ਹੀਦ ਭਗਤ ਸਿੰਘ ਤੇ ਭਾਅ ਜੀ ਗੁਰਸ਼ਰਨ ਸਿੰਘ ਦੀਆਂ ਤਸਵੀਰਾਂ ਬੋਲਦੀਆਂ ਪ੍ਰਤੀਤ ਹੁੰਦੀਆਂ ਹਨ। ਤਰਕਸ਼ੀਲ ਬੁਲਾਰੇ ਦੇ ਬੋਲ ਸੁਣਾਈ ਦੇਣ ਲਗਦੇ ਹਨ,ਅਸੀਂ ਤੁਹਾਡੇ ਹੀ ਧੀਆਂ ਪੁੱਤ ਹਾਂ। ਤੁਹਾਡੇ ਸਿਦਕ, ਸਿਰੜ ਤੇ ਸੰਘਰਸ਼ ਨੂੰ ਸਲਾਮ ਕਰਨ ਆਏ ਹਾਂ। ਆਪਣੇ ਨਾਲ ਹਜ਼ਾਰਾਂ ਪੁਸਤਕਾਂ ਲੈ ਕੇ ਆਏ ਹਾਂ। ਜਿਹੜੀਆਂ ਤੁਹਾਨੂੰ ਦੱਸਣਗੀਆਂ ਕਿ ਆਪਣਾ ਸ਼ਹੀਦ ਏ ਆਜ਼ਮ ਕਿਸ ਤਰ੍ਹਾਂ ਦਾ ਰਾਜ ਭਾਗ ਬਣਾਉਣਾ ਲੋਚਦਾ ਸੀ। ਪਾਸ਼ ਦੀ ਰਾਸ਼ੀਆਂ ਵਾਲੀ ਕਿਤਾਬ ਤੁਹਾਨੂੰ ਸਮਝਾਏਗੀ ਕਿ ਤੁਹਾਡੀ ਆਹ ਹਾਲਤ ਕਿਸਮਤ ਕਰਮਾਂ ਕਰਕੇ ਨਹੀਂ ਹੋਈ। ਸਗੋਂ ਮਾੜੀਆਂ ਨੀਤੀਆਂ ਕਰਕੇ ਹੋਈ ਐ। ਹਰੇਕ ਪੁਸਤਕ ਦੇ ਬੋਲ ਕਿਰਤ ਨੂੰ ਉੱਚਿਆਉਂਦੇ ਹਨ। ਇਹਨਾਂ ਪੁਸਤਕਾਂ ਚ ਸੰਘਰਸ਼ਾਂ ਦੀ ਲੋਅ ਹੈ ਤੇ ਚੰਗੀ ਤੇ ਜ਼ਿੰਦਗੀ ਦਾ ਸੁਨੇਹਾ ਵੀ। ਸੁਣ ਰਹੇ ਬਜ਼ੁਰਗ ਬਾਪ ਹੁੰਗਾਰਾ ਭਰਦੇ ਹਨ। ਗੱਲ ਨੌਜਵਾਨਾਂ ਦੇ ਵੀ ਸਮਝ ਪੈਂਦੀ ਹੈ।

**ਖੇਤਾਂ ਦੇ ਪੁੱਤਾਂ ਕੋਲ ਪੁਸਤਕਾਂ:**

ਵੈਨ ਕੋਲ ਖੜੇ ਕਿਸਾਨਾਂ ਨੂੰ ਪੁਸਤਕਾਂ ਵੰਡ ਤਰਕਸ਼ੀਲ ਕਾਫ਼ਲਾ ਪੁਸਤਕਾਂ ਲੈ ਟਰਾਲੀ ਘਰਾਂ ਵੱਲ ਵਧਦਾ ਹੈ। ਹਰੇਕ ਘਰ ਵਿੱਚ ਦੋ ਦੋ ਪੁਸਤਕਾਂ ਪੁੱਜਦੀਆਂ ਹਨ। ਬਜ਼ੁਰਗ਼ ਮਾਵਾਂ ਆਸ ਭਰੀਆਂ ਨਜ਼ਰਾਂ ਨਾਲ ਪੁਸਤਕਾਂ ਫੜਦੀਆਂ ਹਨ। ਇੱਕ ਮਾਂ ਆਖਦੀ ਹੈ,ਪੁੱਤ, ਆਹ ਤੁਸੀਂ ਵਧੀਆ ਕੰਮ ਕੀਤਾ। ਏਥੇ

ਅਸੀਂ ਚੁੱਲ੍ਹੇ ਚੌਂਕੇ ਦਾ ਕੰਮ ਨੀਂ ਕਰਦੀਆਂ। ਧਰਨੇ ਚੋਂ ਆ ਕੇ ਆਪਣੀਆਂ ਪੋਤੀਆਂ ਤੋਂ ਸੁਣਿਆਂ ਕਰਾਂਗੀਆਂ, ਗੂੜ੍ਹ ਗਿਆਨ ਦੀਆਂ ਗੱਲਾਂ। ਭਗਤ ਸਿੰਘ ਦੀਆਂ ਕਿਰਤਾਂ ਵਾਲੀ ਪੁਸਤਕ ਹਰੇਕ ਦੀ ਪਸੰਦ ਹੈ।ਤਰਕਸ਼ੀਲ ਕਾਫ਼ਲੇ ਨਾਲ ਵਿਦਿਆਰਥੀ ਜਸ਼ਨ ਪੁਸਤਕਾਂ ਦਾ ਬੰਡਲ ਖੋਲ੍ਹਦਾ ਮਗਰੋਂ ਹੈ, ਪੁਸਤਕਾਂ ਚਾਨਣ ਲੋੜਦੇ ਹੱਥਾਂ ਤੱਕ ਪਹਿਲਾਂ ਪਹੁੰਚ ਜਾਂਦੀਆਂ ਹਨ। ਇਹ ਮੰਜ਼ਰ ਸੁਵੱਲੜੇ ਰਾਹ ਤੁਰਦੇ ਰਾਹੀਆਂ ਜਿਹਾ ਜਾਪਦਾ ਹੈ। ਉੱਤਰ ਪ੍ਰਦੇਸ਼ ਦੇ ਪੰਜਾਬੀ ਪੁਸਤਕਾਂ ਵਾਚਦੇ ਹੋਏ ਜਿੱਤ ਦਾ ਨਿਸ਼ਾਨ ਬਣਾਉਂਦੇ ਅਗਾਂਹ ਵਧਦੇ ਹਨ।

ਸਿੰਘੂ ਬਾਰਡਰ ਤੇ ਕਈ ਨੌਜਵਾਨ ਕਾਫਲੇ ਨਾਲ ਪੁਸਤਕਾਂ ਵੰਡਾਉਣ ਚ ਮੱਦਦ ਕਰਦੇ ਹਨ। 'ਦੇਵ ਪੁਰਸ਼ ਹਾਰ ਗਏ' ਪੁਸਤਕ ਵੇਖ ਇੱਕ ਨੌਜਵਾਨ ਕਹਿਣ ਲੱਗਦਾ ਹੈ। ਹੁਣ ਦੋ ਹੱਥ ਚਮਤਕਾਰੀ ਦੇਵ ਪੁਰਸ਼ਾਂ ਨਾਲ ਹੀ ਨਹੀਂ ਸਗੋਂ ਸਾਡੇ ਖੇਤਾਂ ਤੇ ਅੱਖ ਰੱਖਣ ਵਾਲੇ ਮਾਲਕਾਂ ਤੇ ਉਹਨਾਂ ਦੇ ਦਲਾਲਾਂ ਨਾਲ ਕਰਨੇ ਹਨ। ਉਸਦੇ ਕੋਟ ਦੀ ਜੇਬ ਚ ਦਿਸਦੀ ਸ਼ਹੀਦ ਏ ਆਜ਼ਮ ਦੀ ਜੇਲ੍ਹ ਡਾਇਰੀ ਜਵਾਨੀ ਦੇ ਬਦਲੇ ਰੰਗ ਦਾ ਭਾਵ ਸਿਰਜਦੀ ਹੈ। ਪੁਸਤਕਾਂ ਹੱਥਾਂ ਚ ਫੜ੍ਹ ਧਰਨੇ ਚ ਬੈਠੇ ਕਿਸਾਨ ਸੰਘਰਸ਼ ਦੇ ਜ਼ਾਬਤਾ ਬੱਧ ਵਿਦਿਆਰਥੀ ਜਾਪਦੇ ਹਨ।

ਵਾਪਸ ਪਰਤਦਿਆਂ ਨਜ਼ਰਾਂ ਸੁਖਦ ਦ੍ਰਿਸ਼ ਤਕਦੀਆਂ ਹਨ। ਟਰਾਲੀ ਘਰਾਂ ਵਿੱਚ ਪੁਸਤਕਾਂ ਵਾਚਦੇ ਬਜ਼ੁਰਗ਼ ਮਨ ਦਾ ਸਕੂਨ ਬਣਦੇ ਹਨ। ਆਪਣੀਆਂ ਦਾਦੀਆਂ ਦੀ ਬੁੱਕਲ ਚ ਬੈਠ ਆਪਣੇ ਵਡੇਰੇ ਨਾਇਕ ਦੇ ਸ਼ਬਦਾਂ ਨਾਲ ਗੱਲਾਂ ਕਰਦੀਆਂ ਬੇਟੀਆਂ ਚਾਨਣ ਦੀ ਲੀਕ ਪ੍ਰਤੀਤ ਹੁੰਦੀਆਂ ਹਨ। ਹਨੇਰਾ ਹੁੰਦਿਆਂ ਮੀਲਾਂ ਵਿੱਚ ਸੜਕ ਕਿਨਾਰੇ ਖੜ੍ਹੀਆਂ ਟਰਾਲੀਆਂ ਵਿੱਚ ਜਗਦੇ ਬਲਬਾਂ ਦੀ ਰੌਸ਼ਨੀ ਨਵੀਂ ਸਵੇਰ ਚਿੰਨ੍ਹ ਜਾਪਦੀ ਹੈ।

8 ਮਾਰਚ ਔਰਤ ਦਿਵਸ 'ਤੇ ਗ਼ਦਰੀ ਗ਼ੁਲਾਬ ਕੌਰ ਨਗਰ, ਟਿਕਰੀ ਬਾਰਡਰ ਬਹਾਦਰਗੜ੍ਹ ਬਸੰਤੀ ਚੁੰਨੀਆਂ ਦਾ ਹੜ੍ਹ ਮਨ ਦਾ ਸਕੂਨ ਬਣਦਾ ਹੈ। ਤਿੰਨ ਫੇਰੀਆਂ ਵਿੱਚ ਸਨੇਹੀਆਂ ਦੇ ਸਹਿਯੋਗ ਸਦਕਾ 10 ਲੱਖ ਰੁਪਏ ਦੀਆਂ ਤਰਕਸ਼ੀਲ ਪੁਸਤਕਾਂ ਕਿਸਾਨਾਂ ਤੱਕ ਪੁੱਜਦਾ ਕਰਕੇ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਕਿਸਾਨ ਮੋਰਚੇ ਵਿੱਚ ਚੇਤਨਾ ਦਾ ਸੀਰ ਪਾਇਆ।

**ਮੁਜ਼ੱਫਨਗਰ ਮਹਾਂ ਰੈਲੀ ਚ ਸ਼ਮੂਲੀਅਤ:**

ਸੰਯੁਕਤ ਕਿਸਾਨ ਮੋਰਚੇ ਵੱਲੋਂ ਮੁਜ਼ਫਰਨਗਰ ਵਿਖੇ ਕੀਤੀ ਮਹਾਂ ਰੈਲੀ ਵਿੱਚ ਤਰਕਸ਼ੀਲ ਕਾਫ਼ਲੇ ਨੇ ਸ਼ਮੂਲੀਅਤ ਕੀਤੀ। ਤਰਕਸ਼ੀਲ ਸਾਹਿਤ ਵੈਨ ਵੀ ਇਸ ਰੈਲੀ ਵਿੱਚ ਪਹੁੰਚੀ। ਮੋਰਚੇ ਵਿੱਚ ਜਿੱਤ ਹਾਸਲ ਹੋਣ ਤੱਕ ਦਿੱਲੀ ਬਾਰਡਰਾਂ ਤੋਂ ਲੈ ਕੇ ਪੰਜਾਬ ਵਿੱਚ ਚੱਲ ਰਹੇ ਮਾਲ, ਟੋਲ ਪਲਾਜ਼ਾ, ਪੈਟਰੋਲ ਪੰਪ ਤੇ ਰੇਲਵੇ ਟਰੈਕਾਂ 'ਤੇ ਲੱਗੇ ਧਰਨਿਆਂ ਵਿੱਚ ਤਰਕਸ਼ੀਲਾਂ ਦੀ ਗਿਣਨਯੋਗ ਹਾਜ਼ਰੀ ਤੇ ਸਾਹਿਤ ਵੰਡਣ ਦਾ ਪਿਰਤ ਰੂਪੀ ਸਹਿਯੋਗ ਖੇਤਾਂ ਨੂੰ ਬਚਾਉਣ ਦੇ ਸੰਘਰਸ਼ ਵਿੱਚ ਹਾਂ ਪੱਖੀ ਰੋਲ ਦਾ ਪ੍ਰਤੀਕ ਹੋ ਨਿਬੜਿਆ।

**95010 06626**

---

*ਪੰਨਾ 43 ਦਾ ਬਾਕੀ...*

ਪੁਸ਼ਪ ਲਤਾ ਜੀ ਨੇ ਆਖਿਆ ਕਿ ਬਜ਼ੁਰਗਾਂ ਦੀ ਸਮਾਜ ਵਿੱਚ ਦੁਰਦਸ਼ਾ ਲਈ ਸਿਰਫ ਨੌਜਵਾਨ ਪੀੜ੍ਹੀ ਨੂੰ ਦੋਸ਼ੀ ਕਰਾਰ ਦੇ ਕੇ ਪੱਲਾ ਨਹੀਂ ਛਡਾਇਆ ਜਾ ਸਕਦਾ ਕਿਉਂਕਿ ਅਸਲ ਵਿੱਚ ਦੋਸ਼ ਰਾਜ ਪ੍ਰਬੰਧ ਦਾ ਹੈ, ਜਿਸਨੇ ਨਾ ਤਾਂ ਨੌਜਵਾਨਾਂ ਲਈ ਸੁਰੱਖਿਆ ਭਵਿੱਖ ਦਾ ਪ੍ਰਬੰਧ ਕੀਤਾ ਅਤੇ ਨਾ ਹੀ ਬਿਰਧਾਂ ਲਈ ਸਮਾਜਿਕ ਸੁਰੱਖਿਅਤ ਦਾ ਪ੍ਰਬੰਧ ਕੀਤਾ। ਚੰਗੇਰੇ ਸਮਾਜ ਤੇ ਉਸਾਰੂ ਕਦਰਾਂ ਕੀਮਤਾਂ ਦੀ ਸਥਾਪਨਾ ਲਈ ਇਸ ਪ੍ਰਬੰਧ ਨੂੰ ਬਦਲਣਾ ਪਵੇਗਾ।

ਇਸ ਮੌਕੇ ਡਾ. ਰਾਜ ਕੁਮਾਰ ਬਾਂਸਲ ਵੱਲੋਂ ਮਾਨਸਿਕ ਰੋਗਾਂ ਸਬੰਧੀ ਲਿਖੀ ਪੁਸਤਕ 'ਮਾਨਸਿਕ ਰੋਗ-ਮੁੱਢਲੀ ਜਾਣਕਾਰੀ' ਵੀ ਰਿਲੀਜ਼ ਕੀਤੀ ਗਈ। ਇਹ ਪੁਸਤਕ ਸਮਾਰੋਹ ਵਿੱਚ ਸ਼ਾਮਲ ਹੋਣ ਵਾਲ਼ੇ ਹਰੇਕ ਵਿਅਕਤੀ ਨੂੰ ਦਿੱਤੀ ਗਈ।ਸਮਾਰੋਹ ਵਿੱਚ ਗੁਰਪ੍ਰੀਤ ਸ਼ਹਿਣਾ, ਭੂਰਾ ਸਿੰਘ ਮਹਿਮਾ ਸਰਜਾ, ਕਹਾਣੀਕਾਰ ਗੁਰਸੇਵਕ ਸਿੰਘ ਪ੍ਰੀਤ, ਚੰਨਣ ਵਾਂਦਰ, ਰਜਿੰਦਰ ਕੌਰ ਬਰਗਾੜੀ, ਗਗਨ ਰਾਮਪੁਰਾ ਸਮੇਤ ਅਨੇਕਾਂ ਸਨੇਹੀ ਸ਼ਾਮਲ ਸਨ। ਸਬਕ ਤੇ ਪ੍ਰੇਰਨਾ ਦਿੰਦਾ ਸਨਮਾਨ ਸਮਾਰੋਹ ਸੁਖ਼ਦ ਅਨੁਭਵਾਂ ਨਾਲ ਸਮਾਪਤ ਹੋਇਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ।

---

*ਪੰਨਾ 44 ਦਾ ਬਾਕੀ...*

ਵੀ ਜਾਦੂ ਦੇ ਟ੍ਰਿਕ ਵਿਖਾਏ ਅਤੇ ਸੁਸਾਇਟੀ ਦੇ ਕਾਰਜਾਂ ਤੋਂ ਜਾਣੂ ਕਰਵਾਇਆ। ਦੂਸਰੇ ਸ਼ੈਸ਼ਨ ਵਿਚ ਵੀ 300 ਦੇ ਕਰੀਬ ਵਿਦਿਆਰਥੀਆਂ ਸਾਹਮਣੇ ਇਹ ਪ੍ਰੋਗਰਾਮ ਫਿਰ ਪੇਸ਼ ਕੀਤਾ ਗਿਆ। ਪ੍ਰੋਗਰਾਮਾਂ ਦੇ ਅੰਤ ਵਿਚ ਸਕੂਲ ਦੇ ਪ੍ਰਿੰਸੀਪਲ ਨੇ ਪ੍ਰੋਗਰਾਮਾਂ ਦੀ ਸਰਾਹਣਾ ਕਰਦਿਆਂ 'ਤਰਕਸ਼ੀਲ' ਮੈਗਜ਼ੀਨ ਦੇ ਦੋ ਚੰਦੇ ਇੱਕ ਸਕੂਲ ਤੇ ਇੱਕ ਆਪਣੇ ਘਰ ਲਈ ਕਟਵਾਏ। ਹਿੰਦੀ ਦੀ ਪੁਸਤਕ 'ਤੇ ਦੇਵ ਪੁਰਸ਼ ਹਾਰ ਗਏ' ਦੀਆਂ 10 ਕਾਪੀਆਂ ਵਿਦਿਆਰਥੀਆਂ ਨੇ ਵੀ ਖਰੀਦੀਆਂ ਅਤੇ ਸੁਸਾਇਟੀ ਦੇ ਮੈਗਜ਼ੀਨ 10 ਤੋਂ ਵਧਾ ਕੇ 20 ਕਰਨ ਦਾ ਫੈਸਲਾ ਕੀਤਾ।

**ਰਿਪੋਰਟ : ਰਾਮ ਕੁਮਾਰ**

**ਸਹਾਇਕ ਰਾਸ਼ਟਰੀ ਤੇ ਅੰਤਰਰਾਸ਼ਟਰੀ ਤਾਲਮੇਲ ਵਿਭਾਗ**

**ਤਰਕਸ਼ੀਲ ਸੁਸਾਇਟੀ (ਰਜਿ.) ਪੰਜਾਬ**

# ਪ੍ਰਾਪਤ ਆਰਥਿਕ ਸਹਾਇਤਾ

**ਸੁਸਾਇਟੀ ਸਹਾਇਤਾ**

1. ਲੇਖਕ ਅਭੈ ਸਿੰਘ, ਮਨੀਮਾਜਰਾ (ਆਪਣੀ ਪਤਨੀ ਕਸ਼ਮੀਰ ਕੌਰ ਜੀ ਦੀ ਯਾਦ ਵਿੱਚ) 5000
2. ਡਾ. ਰੇਸ਼ਮ ਰੁਪੇਵਾਲੀ (ਪਿਤਾ ਸਵਰਨ ਸਿੰਘ ਜੀ ਦੀ ਯਾਦ ਵਿੱਚ) 1500
3. ਡਾ.ਰੂਪ ਚੰਦ ਬਾਂਸਲ, ਧਨੌਲਾ 1000
4. ਦਲੇਲ ਸਿੰਘ, ਪਟਿਆਲਾ (ਆਪਣੀ ਪਤਨੀ ਜੁਗਿੰਦਰ ਕੌਰ ਦੀ ਯਾਦ 'ਚ) 500
5. ਹਰਸ਼ ਖੰਨਾ 500

**ਤਰਕਸ਼ੀਲ ਚੇਤਨਾ ਪਰਖ ਪ੍ਰੀਖਿਆ ਲਈ**

1. ਜਰਨੈਲ ਕ੍ਰਾਂਤੀ (ਇਕਾਈ ਮੋਹਾਲੀ) 5000
2. ਡਾ. ਨਛੱਤਰ ਸਿੰਘ ਸੰਧੂ ਸਹਿਣਾ ਅਤੇ ਸਮੂਹ ਪਰਿਵਾਰ ਵੱਲੋਂ (ਇਕਾਈ ਭਦੌੜ ਨੂੰ) 1000
3. ਗੁਰਬਖਸ਼ ਸਿੰਘ ਬਰਾੜ, ਸੰਗਰੂਰ (ਇਕਾਈ ਸੰਗਰੂਰ ਲਈ) 5000

**ਜ਼ੋਨ ਜਲੰਧਰ**

1. ਨਾਇਬ ਤਹਿਸੀਲਦਾਰ ਜਸਵਿੰਦਰ ਸਿੰਘ ਅਤੇ ਸੁਰਜੀਤ ਕੌਰ ਜੀ (ਬੇਟੀ ਡਾ. ਗੀਤੂ ਭਾਰਤੀ ਦੀ ਸ਼ਾਦੀ ਰੁਪਿੰਦਰ ਪਾਲ ਸਿੰਘ ਨਾਲ ਹੋਣ ਮੌਕੇ) 2000
2. ਸੁਖਦੇਵ ਫਗਵਾੜਾ, ਹਰਬੰਸ ਕੌਰ ਜੀ ਦੇ ਬੇਟੇ ਨਵਦੀਪ, ਅਮਨਦੀਪ ਕੌਰ ਵੱਲੋਂ (ਬੇਟਾ ਹੋਣ ਦੀ ਖੁਸ਼ੀ ਵਿੱਚ) 2000

**ਇਕਾਈਆਂ ਨੂੰ ਸਹਾਇਤਾ**

**ਇਕਾਈ ਬਠਿੰਡਾ**

1. ਮੂਲ ਰਾਜ ਸੀਨੀਅਰ ਮੈਂਬਰ (ਆਪਣੀ ਪਤਨੀ ਸੁਦੇਸ਼ ਗੋਇਲ ਜੀ ਦੇ ਸਤਿਕਾਰ ਸਮਾਗਮ 'ਤੇ) 5000
2. ਹਮੀਰ ਸਿੰਘ, ਸਾਬਕਾ ਮੁੱਖ ਅਧਿਆਪਕ (ਆਪਣੀ ਪਤਨੀ ਸ਼ਿੰਦਰ ਕੌਰ ਜੀ ਦੀ ਯਾਦ 'ਚ) 5000
3. ਅੰਮ੍ਰਿਤ ਜੋਸ਼ੀ, ਜਬਲਪੁਰ (M.P.) 5000
4. ਗੁਰਵਿੰਦਰ ਸਿੰਘ, ਇਕਾਈ ਬਠਿੰਡਾ 2000
5. ਰਣਧੀਰ ਗਿੱਲਪੱਤੀ, ਬਲਵੀਰ ਸਿੰਘ, ਜਗਨੰਦਨ ਸਿੰਘ (ਆਪਣੀ ਮਾਤਾ ਬਸੰਤ ਕੌਰ ਜੀ ਦੇ ਸਤਿਕਾਰ ਸਮਾਗਮ 'ਤੇ) 1100
6. ਗੁਰਦੇਵ ਫਾਊਂਡੇਸ਼ਨ, ਫਰੀਦਕੋਟ 1000
7. ਸੁਖਦਰਸ਼ਨ ਸਿੰਘ, ਹਾਊਸਫੈੱਡ ਕਲੋਨੀ, ਬਠਿੰਡਾ 1000
8. ਹਰਵਿੰਦਰ ਸਿੰਘ, ਸਟੋਰ ਮੈਨੇਜਰ M.E.S 1000
9. ਰਾਜ ਕੁਮਾਰ ਬਾਂਸਲ, ਬਠਿੰਡਾ 1000
10. ਬਲਵੰਤ ਸਿੰਘ, ਸਾਬਕਾ ਐੱਸ.ਡੀ.ਈ. 500
11. ਬਖਸ਼ੀਸ਼ ਸਿੰਘ, ਈ.ਪੀ.ਐੱਫ. ਦਫਤਰ ਬਠਿੰਡਾ 500
12. ਗੁਰਪ੍ਰੀਤ ਸਿੰਘ, ਲੈਕਚਰਾਰ, ਸ.ਸ.ਸ.ਸ. ਕਿਲੀ ਨਿਹਾਲ ਸਿੰਘ ਵਾਲਾ 1000

**ਇਕਾਈ ਸ਼ਾਹਕੋਟ**

1. ਡਾ. ਰੇਸ਼ਮ ਰੁਪੇਵਾਲੀ (ਪਿਤਾ ਸਵਰਨ ਸਿੰਘ ਜੀ ਦੀ ਯਾਦ ਵਿੱਚ) 1500
2. ਮਾ. ਫਤਿਹਜੀਤ ਸਿੰਘ ਦੇ ਪਰਿਵਾਰ ਵੱਲੋਂ 5100
3. ਮੱਖਣ ਸਿੰਘ ਸੰਢੋਵਾਲ (ਆਪਣੇ ਪੋਤਰੇ ਸਹਿਜਵੀਰ ਸਿੰਘ ਦੇ ਜਨਮ ਦਿਨ ਦੀ ਖੁਸ਼ੀ ਵਿੱਚ) 500

**ਇਕਾਈ ਕੋਹਾੜਾ**

1. ਭੀਮ ਚੰਦ, ਸੀਨੀਅਰ ਸਹਾਇਕ, ITI ਲੜਕੀਆਂ, ਲੁਧਿਆਣਾ 2000
2. ਜਤਿੰਦਰਾ ਮੈਡੀਕੋਜ਼, ਅੱਡਾ ਕਟਾਣੀ ਲੁਧਿਆਣਾ 500

**ਇਕਾਈ ਲੁਧਿਆਣਾ**

ਮਧੂ ਜੀ ਵੱਲੋਂ ਸਾਥੀ ਅੰਮ੍ਰਿਤਪਾਲ ਜੀ ਦੀ ਪਹਿਲੀ ਬਰਸੀ ਮੌਕੇ 1000

**ਇਕਾਈ ਮੁਹਾਲੀ**

ਲੇਖਕ ਅਭੈ ਸਿੰਘ, ਮਨੀਮਾਜਰਾ (ਆਪਣੀ ਪਤਨੀ ਕਸ਼ਮੀਰ ਕੌਰ ਦੀ ਯਾਦ ਵਿੱਚ) 5000

**ਇਕਾਈ ਫਗਵਾੜਾ**

1. ਨਾਇਬ ਤਹਿਸੀਲਦਾਰ ਜਸਵਿੰਦਰ ਸਿੰਘ ਅਤੇ ਉਨ੍ਹਾਂ ਦੀ ਜੀਵਣ ਸਾਥਣ ਸੁਰਜੀਤ ਕੌਰ ਜੀ (ਬੇਟੀ ਡਾ. ਗੀਤੂ ਭਾਰਤੀ ਦੀ ਸ਼ਾਦੀ ਰੁਪਿੰਦਰ ਪਾਲ ਸਿੰਘ ਨਾਲ ਹੋਣ ਮੌਕੇ) 3000
2. ਸੁਖਦੇਵ ਫਗਵਾੜਾ, ਹਰਬੰਸ ਕੌਰ ਜੀ ਦੇ ਬੇਟੇ ਨਵਦੀਪ, ਅਮਨਦੀਪ ਕੌਰ ਵੱਲੋਂ ਬੇਟਾ ਹੋਣ ਦੀ ਖੁਸ਼ੀ ਵਿੱਚ) 3000



# ਪ੍ਰਤੀਕਰਮ



**ਸੰਪਾਦਕ 'ਤਰਕਸ਼ੀਲ'**
**ਮੁੱਖ ਦਫ਼ਤਰ,**
**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)**
**ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)**
**email : tarkshiloffice@gmail.com**

'ਤਰਕਸ਼ੀਲ' ਮੈਗਜ਼ੀਨ ਦਾ ਸਤੰਬਰ-ਅਕਤੂਬਰ 2021 ਅੰਕ ਦਾ ਟਾਈਟਲ, ਅੰਤਰਝਾਤ, ਤਸਵੀਰਾਂ ਅਤੇ ਸਮੁੱਚਾ ਮੈਟਰ ਵਧੀਆ ਅਤੇ ਦਿਲਚਸਪ ਸੀ। ਕੋਸ਼ਿਸ ਕਰਨ ਦੇ ਬਵਜੂਦ ਵੀ ਇਸ ਅੰਕ ਵਿੱਚ ਕੋਈ ਕਮੀ ਨਜ਼ਰ ਨਹੀਂ ਆਈ। ਪਦਾਰਥਵਾਦ ਬਾਰੇ ਜੇਕਰ ਨਵੇਂ ਸਿਰੇ ਤੋਂ ਲੜੀ ਸ਼ੁਰੂ ਕਰ ਦਿੱਤੀ ਜਾਵੇ ਤਾਂ ਹੋਰ ਵੀ ਚੰਗਾ ਰਹੇਗਾ। ਤਰਕਸ਼ੀਲ ਮੈਗਜ਼ੀਨ ਦਾ ਸਟੈਂਡਰਡ ਹੈ। ਮੈਂ ਸਤੰਬਰ-ਅਕਤੂਬਰ 2021 ਤੋਂ ਮੈਗਜ਼ੀਨਾਂ ਦੀ ਗਿਣਤੀ ਨਿੱਜੀ ਤੌਰ 'ਤੇ 500 ਕਰ ਦਿੱਤੀ ਹੋਈ ਹੈ। ਇਹ ਗਿਣਤੀ ਵਧ ਤਾਂ ਸਕਦੀ ਹੈ, ਘਟਦੀ ਨਹੀਂ। ਲੇਖਕ, ਸੰਪਾਦਕ, ਸੰਪਾਦਕੀ ਬੋਰਡ ਅਤੇ ਸਮੁੱਚਾ ਅਦਾਰੇ ਨੂੰ ਮਨੋਂ ਸਲਾਮ!

**ਅਜੀਤ ਪ੍ਰਦੇਸੀ**

'ਤਰਕਸ਼ੀਲ' ਦੇ ਅੰਕ ਜੁਲਾਈ-ਅਗਸਤ 2021 ਵਿੱਚ ਮਹਿੰਦਰ ਸਾਥੀ ਦੀਆਂ ਕਵਿਤਾਵਾਂ ਛਪੀਆਂ ਹਨ ਜੋ ਪ੍ਰਚਾਰਵਾਦੀ ਹਨ। ਕਵਿਤਾ ਤਾਂ ਸੰਕੇਤਾਂ ਰਾਹੀਂ ਗੱਲ ਕਰਦੀ ਹੈ, ਨਾਅਰੇ ਕਵਿਤਾ ਨਹੀਂ ਹੁੰਦੇ। ਹਿਮਾਂਸ਼ੂ ਕੁਮਾਰ ਦੇ ਡੱਬੀ ਵਿੱਚ ਦਿੱਤੇ ਵਿਚਾਰ-ਤਰਕ ਬਨਾਮ ਧਰਮ - ਬੜੇ ਮਹੱਤਵਪੂਰਨ ਹਨ। ਰਾਜਪਾਲ ਸਿੰਘ ਦਾ ਲੇਖ - 'ਤਰਕਸ਼ੀਲਤਾ : ਹਰ ਵਰਤਾਰੇ ਨੂੰ ਦੇਖਣ ਦਾ ਦ੍ਰਿਸ਼ਟੀਕੋਣ' ਮੇਰੀ ਜਾਂਚੇ, ਏਸ ਅੰਕ ਦਾ ਹਾਸਲ ਹੈ। ਲੇਖਕ ਨੇ ਵੱਖਰੇ-ਵੱਖਰੇ ਪਹਿਲੂਆਂ ਤੋਂ ਤਰਕਸ਼ੀਲਤਾ ਨੂੰ ਖ਼ੂਬ ਵਿਚਾਰਿਆ ਹੈ। ਗੱਲ ਟਣਕਵੀਂ ਕਹੀ ਹੈ। ਰਾਜਿੰਦਰ ਜਿੰਦਾ ਨੇ ਵੀ - 'ਪੁਨਰ ਜਨਮ, ਰੂਹ ਅਤੇ ਮਨੁੱਖ ਬਲੀ' ਰਾਹੀਂ ਮਸਲੇ ਨੂੰ ਵਾਹਵਾ ਰਿੜਕਿਆ ਹੈ। ਵਿਗਿਆਨਕ ਸੋਚ ਲਈ ਕੋਈ ਵੀ ਸੱਚ 'ਆਖਰੀ ਸੱਚ' ਨਹੀਂ ਹੁੰਦਾ। ਸੋਚ ਦੇ ਕਵਾੜ ਹਮੇਸ਼ਾ ਖੁੱਲ੍ਹੇ ਰੱਖਣੇ ਬਣਦੇ ਹਨ।

**ਧਿਆਨ ਸਿੰਘ ਸ਼ਾਹ ਸਿੰਕਦਰ**

ਸੰਪਾਦਕੀ, ਮੇਰੇ ਹੋਣ ਦਾ ਕੋਈ ਆਰਥ ਹੈ, ਪੁਲਾਂਘ, ਨਵੀਂ ਸਵੇਰ ਪਾਠਸ਼ਾਲਾ, ਪੈੜਾਂ, ਯਾਦ ਸਦੀਵੀਂ, ਨਸ਼ਤਰਾਂ, ਹਿੰਟਸ ਫਾਰ ਸੈਲਫ-ਕਲਚਰ, ਸਤਿਕਾਰ ਸਮਾਗਮ ਅਤੇ ਭਾਜਪਾ ਦਾ ਸਾਵਰਕਰ ਪ੍ਰੇਮ, ਜੀਵਨ ਘਾਲਣਾ ਨੂੰ ਸਲਾਮ ਅਤੇ ਜਾਗਣ ਦਾ ਵੇਲਾ ਲਿਖਤਾਂ ਬਾਕੀ ਲਿਖਤਾਂ ਨਾਲੋਂ ਚੰਗੀਆਂ ਲੱਗੀਆਂ। ਸਾਹਿਤ ਵੈਨ ਨਾਲ ਤੁਰਦਿਆਂ, ਪ੍ਰਾਪਤ ਆਰਥਿਕ ਸਹਾਇਤਾ ਅਤੇ ਪੇਸ਼ ਕਦਮੀਆਂ ਉਤਸ਼ਾਹਜਨਕ ਰਹੀਆਂ। 'ਤਰਕਸ਼ੀਲ' ਮੈਗਜ਼ੀਨ ਦਾ ਮਿਆਰ ਉੱਚਾ ਹੈ। ਸਤਿਕਾਰਤ ਥਾਂ ਹੈ ਅਤੇ ਚੰਗਾ ਸਟੇਟਸ ਹੈ ਪਰ ਹੈ ਬੁੱਧੀਜੀਵੀਆਂ ਲਈ। ਮੇਰੀ ਨਜ਼ਰ ਵਿੱਚ ਤਰਕਸ਼ੀਲ ਮੈਗਜ਼ੀਨ ਆਮ ਲੋਕਾਂ ਦਾ ਮੈਗਜ਼ੀਨ ਨਹੀਂ ਬਣ ਸਕਿਆ। ਕੇਸ ਰਿਪੋਰਟ 'ਤਰਕ ਦਾ ਰਾਹ: ਸੁਖਦ ਸਲਾਹ' ਦਾ ਸਿਰਲੇਖ ਸਾਧਾਰਨ ਪਾਠਕਾਂ ਨੂੰ ਖਿੱਚਦਾ ਨਹੀਂ। ਜਿਆਦਾਤਰ ਸਿਰਲੇਖਾਂ ਦਾ ਅਜਿਹਾ ਹੀ ਹਾਲ ਰਹਿੰਦੈ। ਇਹੀ ਹਾਲ ਮੁੱਖ ਪੰਨੇ ਦਾ ਹੁੰਦਾ ਹੈ। ਨਜ਼ਰੀਆ ਆਪੋ ਆਪਣਾ। ਸੋਚ ਸੋਚ ਦਾ ਵੀ ਫਰਕ ਹੁੰਦੈ। ਫਿਰ ਵੀ ਅਦਾਰੇ ਨੂੰ ਸਲਾਮ ਹੈ ਜੋ ਇੰਨੀ ਘਾਲਣਾ ਘਾਲ ਰਿਹੈ।

**ਅਜੀਤ ਪ੍ਰਦੇਸ਼ੀ**

## ਲੋਕਾਂ ਦੇ ਸਾਹਿਤ

ਲੋਕਾਂ ਦਾ ਸਾਹਿਤ ਦਾ ਭਾਵ ਇਹ ਹੈ ਕਿ ਅਜਿਹਾ ਸਾਹਿਤ ਜੋ ਲੋਕਾਂ ਦੇ ਜੀਵਨ-ਮੁੱਲਾਂ ਨੂੰ, ਲੋਕਾਂ ਦੇ ਜੀਵਨ ਆਦਰਸ਼ਾਂ ਨੂੰ ਸਨਮਾਨਿਤ ਕਰਦਾ ਹੋਵੇ, ਉਨ੍ਹਾਂ ਨੂੰ ਆਪਣੇ ਮੁਕਤੀ ਮਾਰਗ 'ਤੇ ਤੋਰਦਾ ਹੋਵੇ। ਇਹ ਇਸ ਮੁਕਤੀ-ਮਾਰਗ ਦਾ ਭਾਵ ਰਾਜਨੀਤਕ ਮੁਕਤੀ ਤੋਂ ਲੈ ਕੇ ਅਗਿਆਨ ਤੋਂ ਮੁਕਤੀ ਤੱਕ ਹੈ।

ਸਾਹਿਤ ਦਾ ਸੰਬੰਧ ਤੁਹਾਡੀ ਹੋਂਦ ਨਾਲ ਹੈ, ਤੁਹਾਡੀ ਭੁੱਖ ਪਿਆਸ ਨਾਲ ਹੈ-ਮਾਨਸਿਕ ਅਤੇ ਸਮਾਜਿਕ। ਇਸ ਲਈ ਕਿਸੇ ਤਰ੍ਹਾਂ ਦਾ ਵੀ ਆਦਰਸ਼ਾਤਮਕ ਸਾਹਿਤ ਲੋਕਾਂ ਤੋਂ ਅਲੱਗ ਨਹੀਂ।

ਸਾਹਿਤ ਨੂੰ ਸਿਰਫ਼ ਨਿੱਜੀ ਕਹਿ ਕੇ, ਨਿੱਜੀ ਜ਼ਿੰਮੇਵਾਰੀ ਕਹਿ ਕੇ, ਆਪਣੇ ਹੱਥ ਝਾੜ-ਪੂੰਝ ਕੇ ਸਾਫ ਕਰਨ ਵਾਲੇ ਠੀਕ ਉਹ ਹੀ ਲੋਕ ਹਨ, ਜਿਹੜੇ ਲੋਕਾਂ ਲਈ ਸਾਹਿਤ ਦਾ ਨਾਅਰਾ ਬੁਲੰਦ ਕਰਦੇ ਹਨ, ਜਿਵੇਂ ਕਿ ਉਹਨ੍ਹਾਂ ਨੂੰ ਇਹ ਪਤਾ ਨਹੀਂ ਕਿ ਜਿਹੜੇ ਸ਼ਬਦਾਂ ਨੂੰ ਉਹ ਵਾਰ-ਵਾਰ ਦੁਹਰਾ ਰਹੇ ਹਨ, ਉਨ੍ਹਾਂ ਦਾ ਅਰਥ ਕੀ ਹੈ?



**ਮੁਕਤੀ ਬੋਧ**

# ਸਰਗਰਮੀਆਂ

**ਇਕਾਈ ਸੰਗਰੂਰ** : ਨਵੰਬਰ ਤੇ ਦਸੰਬਰ ਮਹੀਨਿਆਂ ਵਿੱਚ ਤਰਕਸ਼ੀਲ ਪ੍ਰੋਗਰਾਮਾਂ ਦੀ ਚਲਾਈ ਮੁਹਿੰਮ ਵਿੱਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ, ਘਾਬਦਾਂ, ਸਾਰੋਂ, ਭਲਵਾਨ, ਉਪਲੀ, ਮਹਿਲਾਂ, ਭਿੰਡਰਾਂ, ਮਿਡਲ ਸਕੂਲ ਲੱਡੀ, ਮਿਡਲ ਸਕੂਲ ਰਾਮਪੁਰਾ, ਸਰਕਾਰੀ ਸਕੂਲ ਨਦਾਮਪੁਰ, ਗੱਜੂਮਾਜਰਾ, ਸਰਕਾਰੀ ਗਰਲਜ਼ ਸਕੂਲ ਭਵਾਨੀਗੜ੍ਹ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਭਵਾਨੀਗੜ੍ਹ, ਖਾਲਸਾ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਵਿਖੇ ਜਾਇਆ ਗਿਆ। ਆਦਰਸ਼ (ਮਾਡਲ) ਸੀਨੀਅਰ ਸੈਕੰਡਰੀ ਸਕੂਲ ਵਿਖੇ ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਮੌੜਾ ਵਿਖੇ ਤਰਕਸ਼ੀਲ ਸਾਹਿਤ ਵੰਡਿਆ ਗਿਆ। ਨਦਾਮਪੁਰ ਸਕੂਲ ਵਿਖੇ ਵੀ ਲਾਇਬਰੇਰੀ ਲਈ ਤਰਕਸ਼ੀਲ ਸਾਹਿਤ ਦਿੱਤਾ ਗਿਆ। ਭਵਾਨੀਗੜ੍ਹ ਦੇ ਸਕੂਲਾਂ ਵਿੱਚ ਵੀ ਲਾਇਬਰੇਰੀ ਲਈ ਤਰਕਸ਼ੀਲ ਸਾਹਿਤ ਦਿੱਤਾ ਗਿਆ। ਇਨ੍ਹਾਂ ਤਰਕਸ਼ੀਲ ਸਮਾਗਮਾਂ ਵਿੱਚ ਚਰਨ ਕਮਲ ਸਿੰਘ, ਨਛੱਤਰ ਸਿੰਘ, ਗੁਰਦੀਪ ਸਿੰਘ, ਰਘਬੀਰ ਸਿੰਘ, ਨਿਰਮਲ ਸਿੰਘ, ਸੁਰਿੰਦਰਪਾਲ ਉੱਪਲੀ, ਕ੍ਰਿਸ਼ਨ ਸਿੰਘ, ਪ੍ਰਗਟ ਸਿੰਘ ਬਾਲੀਆ ਤੇ ਮਾਸਟਰ ਪਰਮ ਵੇਦ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਹਾਜ਼ਰੀ ਲਗਵਾਈ। ਇਨ੍ਹਾਂ ਤਰਕਸ਼ੀਲ ਸਮਾਗਮਾਂ ਕਰਕੇ ਚੇਤਨਾ ਪਰਖ ਪ੍ਰੀਖਿਆ ਵਿੱਚ ਵਿਦਿਆਰਥੀਆਂ ਦੀ ਵੱਧ ਤੋਂ ਵੱਧ ਸ਼ਮੂਲੀਅਤ ਕਰਵਾਉਣ ਦਾ ਯਤਨ ਵੀ ਕੀਤਾ ਗਿਆ।

**ਚਰਨ ਕਮਲ ਸਿੰਘ, ਨਿਰਮਲ ਸਿੰਘ**

**ਇਕਾਈ ਰੋਪੜ** : 1. 17-9-2021 ਨੂੰ ਰਾਬੀਆ ਸੈਫੀ ਨੂੰ ਇਨਸਾਫ ਦੁਆਉਣ ਲਈ ਭਰਾਤਰੀ ਜਥੇਬੰਦੀਆਂ ਨਾਲ ਮਿਲ ਕੇ ਰੋਪੜ ਵਿਖੇ ਰੋਸ ਪ੍ਰਦਰਸ਼ਨ ਕੀਤਾ ਗਿਆ।

2. 27-9-2021 ਨੂੰ ਸੰਯੁਕਤ ਕਿਸਾਨ ਮੋਰਚੇ ਦੇ ਸੱਦੇ ’ਤੇ ਬੰਦ ਕੀਤਾ ਗਿਆ ਜਿਸ ਵਿੱਚ ਇਕਾਈ ਵੱਲੋਂ ਸ਼ਮੂਲੀਅਤ ਕੀਤੀ ਗਈ ਅਤੇ ਖੇਤੀ ਨਾਲ ਸੰਬੰਧਤ ਕਿਤਾਬਾਂ ਦੀ ਸਟਾਲ ਲਗਾਈ ਗਈ। ਸ਼ਹੀਦ ਭਗਤ ਸਿੰਘ ਦੇ ਜਨਮ ਦਿਹਾੜੇ ਨੂੰ ਸਮਰਪਿਤ ‘ਮੈਂ ਭਗਤ ਸਿੰਘ ਬੋਲਦਾ ਹਾਂ’ ਲੀਫਲੈੱਟ ਵੰਡੇ।

3. 2-10-21 ਨੂੰ ਸਰਕਾਰ ਵੱਲੋਂ ਝੋਨੇ ਦੀ ਫਸਲ ਦੀ ਖਰੀਦ ਅੱਗੇ ਪਾਉਣ ਦੇ ਵਿਰੋਧ ਵਿੱਚ ਸੰਯੁਕਤ ਕਿਸਾਨ ਮੋਰਚੇ ਦੇ ਸੱਦੇ ’ਤੇ ਕੇ ਪੀ ਰਾਣਾ ਦੀ ਰਿਹਾਇਸ਼ ਦੇ ਨੇੜੇ ਧਰਨੇ ਵਿੱਚ ਸ਼ਮੂਲੀਅਤ ਕੀਤੀ ਗਈ। ਕਿਤਾਬਾਂ ਵੀ ਵੰਡੀਆਂ ਗਈਆਂ।

4. 4-10-2021 ਨੂੰ ਲਖੀਮਪੁਰ ਖੀਰੀ ਵਿਖੇ ਸ਼ਹੀਦ ਹੋਏ ਕਿਸਾਨਾਂ ਨੂੰ ਇਨਸਾਫ ਦੁਆਉਣ ਲਈ ਭਰਾਤਰੀ ਜਥੇਬੰਦੀਆਂ ਦੇ ਸਹਿਯੋਗ ਨਾਲ ਰੋਪੜ ਡੀ.ਸੀ. ਨੂੰ ਮੰਗ ਪੱਤਰ ਦਿੱਤਾ ਗਿਆ ਜਿਸ ਵਿੱਚ ਸ਼ਮੂਲੀਅਤ ਕੀਤੀ।

5. ਕਾਮਰੇਡ ਗੁਰਦਿਆਲ ਸਿੰਘ ਢੇਰ ਦੀ ਦੂਜੀ ਬਰਸੀ ’ਤੇ ਅਸ਼ੋਕ ਕੁਮਾਰ ਜੀ ਦੀ ਅਗਵਾਈ ਦੇ ਹੇਠ ਵਹਿਮਾਂ ਭਰਮਾਂ, ਅੰਧਵਿਸ਼ਵਾਸਾਂ ਅਤੇ ਰੀਤੀ ਰਿਵਾਜਾਂ ’ਤੇ ਪ੍ਰੋਗਰਾਮ ਪੇਸ਼ ਕੀਤਾ ਗਿਆ। ‘ਤਰਕਸ਼ੀਲ’ ਮੈਗਜ਼ੀਨ ਅਤੇ ਤਰਕਸ਼ੀਲ ਚੁਣੌਤੀ ਦੇ ਪੈਂਫਲਿਟ ਵੀ ਲੋਕਾਂ ਦੇ ਵਿੱਚ ਵੰਡੇ ਗਏ।

6. 17-10-21 ਨੂੰ ਮਾਸਟਰ ਹਰਵੀਰ ਗਾਂਧੀ ਦੀ ਸੇਵਾਮੁਕਤੀ ’ਤੇ ਕਲਗੀਧਰ ਕੰਨਿਆ ਪਾਠਸ਼ਾਲਾ ਰੋਪੜ ਵਿਖੇ ‘ਸਮਾਜ ਵਿਗਿਆਨ ਅਤੇ ਵਿਗਿਆਨਕ ਨਜ਼ਰੀਆ’ ਵਿਸ਼ੇ ’ਤੇ ਸੈਮੀਨਾਰ ਕਰਵਾਇਆ ਗਿਆ ਜਿਸ ਦੀ ਸ਼ੁਰੂਆਤ ਸੰਯੁਕਤ ਕਿਸਾਨ ਮੋਰਚੇ ਵਿੱਚ ਸ਼ਹੀਦ ਹੋਏ ਕਿਸਾਨਾਂ ਨੂੰ ਸ਼ਰਧਾਂਜਲੀ ਦੇ ਕੇ ਕੀਤੀ ਗਈ। ਇਸ ਤੋਂ ਬਾਅਦ ਜੋਗਾ ਸਿੰਘ ਨੇ ਇਨਕਲਾਬੀ ਗੀਤ ਪੇਸ਼ ਕੀਤਾ। ਸੈਮੀਨਾਰ ਦੇ ਮੁੱਖ ਬੁਲਾਰੇ ਡਾ. ਧਰਮਵੀਰ ਗਾਂਧੀ ਨੇ ਸਮਾਜ ਵਿਗਿਆਨ ਅਤੇ ਵਿਗਿਆਨਕ ਨਜ਼ਰੀਏ ਬਾਰੇ ਵੱਖ ਵੱਖ ਪਹਿਲੂਆਂ ’ਤੇ ਆਪਣੇ ਵਿਚਾਰ ਪੇਸ਼ ਕੀਤੇ। ਉਨ੍ਹਾਂ ਤੋਂ ਇਲਾਵਾ ਪ੍ਰਿੰਸੀਪਲ ਆਰ. ਪੀ. ਬਲੌਡੀ, ਪ੍ਰਿੰ. ਇੰਦਰਜੀਤ ਸਿੰਘ, ਮਾ. ਅਵਤਾਰ ਸਿੰਘ ਲੋਧੀਮਾਜਰਾ, ਮਾ. ਪ੍ਰਿਤਪਾਲ ਸਿੰਘ, ਸਵਰਨ ਭੰਗੂ ਅਤੇ ਵਿੱਕੀ ਧੀਮਾਨ ਨੇ ਆਪਣੇ ਵਿਚਾਰ ਪੇਸ਼ ਕੀਤੇ। ਇਕਾਈ ਮੁਖੀ ਅਸ਼ੋਕ ਕੁਮਾਰ ਜੀ, ਜੋਨ ਮੁਖੀ ਪ੍ਰਿੰਸੀਪਲ ਗੁਰਮੀਤ ਖਰੜ ਜੀ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਮਾਸਟਰ ਹਰਵੀਰ ਗਾਂਧੀ ਜੀ ਨੇ ਸਾਰਿਆਂ ਦਾ ਧੰਨਵਾਦ ਕੀਤਾ। ਇਕਾਈ ਰੋਪੜ ਵੱਲੋਂ ਹਰਵੀਰ ਗਾਂਧੀ ਅਤੇ ਡਾ. ਧਰਮਵੀਰ ਗਾਂਧੀ ਦਾ ਸਨਮਾਨ ਵੀ ਕੀਤਾ ਗਿਆ। ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ। ਇਸ ਮੌਕੇ ਜਰਨੈਲ ਕ੍ਰਾਂਤੀ ਵੀ ਸ਼ਾਮਲ ਹੋਏ।

7. ਮਿਤੀ 18-10-21 ਨੂੰ ਸੰਯੁਕਤ ਕਿਸਾਨ ਮੋਰਚੇ ਦੇ ਸੱਦੇ ’ਤੇ ਭਾਰਤ ਵਿੱਚ ਰੇਲ ਬੰਦ ਦਾ ਸੱਦਾ ਦਿੱਤਾ ਗਿਆ ਸੀ ਜਿਸ ਵਿੱਚ ਭਰਵੀਂ ਸ਼ਮੂਲੀਅਤ ਕੀਤੀ। ਇਹਨਾਂ ਸਰਗਰਮੀਆਂ ਵਿੱਚ ਅਸ਼ੋਕ ਕੁਮਾਰ, ਅਜੀਤ ਪ੍ਰਦੇਸੀ, ਪਵਨ ਰੱਤੋ, ਸੈਂਲੇਂਦਰ ਸੋਹਾਲੀ, ਬਲਵੀਰ ਖੈਰਾਵਾਦ, ਕਰਮਜੀਤ ਮਲਕਪੁਰੀ, ਹਰਵਿੰਦਰ ਸੁਖਰਾਮਪੁਰੀ, ਅਮਰ ਨਾਥ, ਦਵਿੰਦਰ ਸਰਹਾਲੀ ਆਦਿ ਹਾਜ਼ਰ ਹੋਏ। **-ਅਸ਼ੋਕ ਰੋਪੜ**

**ਇਕਾਈ ਖਰੜ** : 1. ਦੀਵਾਲੀ ਮੌਕੇ ਕਿਸਾਨ ਅੰਦੋਲਨ ਨੂੰ ਸਮਰਪਿਤ ‘ਕਿਤਾਬਾਂ ਖਰੀਦੋ, ਪਟਾਕੇ ਨਹੀਂ’ ਦਾ ਸੁਨੇਹਾ ਦਿੰਦੀ ਪੁਸਤਕ ਪ੍ਰਦਰਸ਼ਨੀ ਲਗਾਈ। ਇਸ ਮੌਕੇ ਪ੍ਰਦੂਸ਼ਣ ਰਹਿਤ

ਦੀਵਾਲੀ ਮਨਾਉਣ ਦੀ ਅਪੀਲ ਕਰਦਿਆਂ ਕਿਹਾ ਕਿ ਦੀਵਾਲੀ ਮੌਕੇ ਮਹਿੰਗੇ ਤੋਹਫੇ ਅਤੇ ਮਠਿਆਈ ਦੀ ਬਜਾਇ ਪੁਸਤਕਾਂ ਅਤੇ ਪੌਦੇ ਦੇਣ ਦੀ ਪਿਰਤ ਪਾਉਣੀ ਚਾਹੀਦੀ ਹੈ। ਜਿਸ ਤਰ੍ਹਾਂ ਪੌਦੇ ਵਾਤਾਵਰਨ ਦੀ ਸਫਾਈ ਕਰਦੇ ਹਨ, ਉਸੇ ਤਰ੍ਹਾਂ ਪੁਸਤਕਾਂ ਮਨੁੱਖੀ ਦਿਮਾਗ ਵਿੱਚੋਂ ਅਗਿਆਨ ਰੂਪੀ ਹਨੇਰੇ ਨੂੰ ਸਾਫ ਕਰਦੀਆਂ ਹਨ।

2. 12 ਮੈਂਬਰ ਦੀਵਾਲੀ ਮੌਕੇ ਕਿਸਾਨ ਅੰਦੋਲਨ ਨੂੰ ਸਮਰਪਿਤ ਸੰਯੁਕਤ ਕਿਸਾਨ ਮੋਰਚੇ ਦੇ ਸਮਰਥਨ ਵਿੱਚ ਪਿੰਡ ਸੋਹਾਣਾ ਵਿਖੇ ਪੁਆਧ ਇਲਾਕੇ ਦੇ ਸਹਿਯੋਗ ਨਾਲ ਚਲ ਰਹੀ ਲੜੀਵਾਰ ਭੁੱਖ ਹੜਤਾਲ ਵਿੱਚ ਸ਼ਾਮਲ ਹੋਏ। ਇਕਾਈ ਖਰੜ ਦੇ ਕਾਮਿਆਂ ਨੇ ਭੁੱਖ ਹੜਤਾਲ ਉੱਪਰ ਬੈਠਣ ਵਾਸਤੇ ਦੀਵਾਲੀ ਦਾ ਦਿਨ ਬੜੀ ਖੁਸ਼ੀ ਨਾਲ ਪ੍ਰਬੰਧਕਾਂ ਤੋਂ ਮੰਗ ਕੇ ਲਿਆ ਸੀ।

**ਕੁਲਵਿੰਦਰ ਨਗਾਰੀ**

**ਇਕਾਈ ਅੰਮ੍ਰਿਤਸਰ** : 1. ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਵੱਧ ਤੋਂ ਵੱਧ ਵਿਦਿਆਰਥੀਆਂ ਦੀ ਸ਼ਮੂਲੀਅਤ ਯਕੀਨੀ ਬਣਾਉਣ ਲਈ ਵੱਖ ਵੱਖ ਸਕੂਲਾਂ ਤੱਕ ਪਹੁੰਚ ਕੀਤੀ ਗਈ ਅਤੇ ਇਸ ਸਬੰਧੀ ਐਪਕਸ ਇੰਟਰਨੈਸ਼ਨਲ ਸੀਨੀਅਰ ਸੈਕੰਡਰੀ ਸਕੂਲ, ਅੰਮ੍ਰਿਤਸਰ ਵਿਖੇ ਵਿਦਿਆਰਥੀਆਂ ਨੂੰ ਚੇਤੰਨ ਕਰਨ ਲਈ ਹੱਥ ਦੀ ਸਫਾਈ ਦੇ ਟ੍ਰਿਕ ਵਿਖਾ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਤ ਕੀਤਾ ਗਿਆ।

2. ਭਾਰਤੀ ਕਿਸਾਨ ਯੂਨੀਅਨ ਏਕਤਾ (ਉਗਰਾਹਾਂ) ਵੱਲੋਂ 15 ਦਸੰਬਰ ਨੂੰ ਮੀਰਾਂ ਕੋਟ, ਸ਼ੌਪਿੰਗ ਮਾਲ, ਅੰਮ੍ਰਿਤਸਰ ਵਿਖੇ ਇੱਕ ਸਾਲ ਪੁਰਾਣਾ ਧਰਨਾ ਚੁੱਕਣ ਮੌਕੇ ਹੋਏ ਸਮਾਗਮ ਨੂੰ ਇਕਾਈ ਦੇ ਆਗੂ ਡਾ. ਪਰਮਿੰਦਰ ਵੱਲੋਂ ਸੰਬੋਧਨ ਕੀਤਾ ਗਿਆ।

3. ਭੀਮਾ ਕੋਰੇਗਾਓ ਦੇ ਝੂਠੇ ਸਾਜਿਸ਼ ਕੇਸ ਤਹਿਤ ਨਾਮਜਦ ਨਾਮਵਰ ਸਮਾਜਿਕ ਕਾਰਕੁਨ ਗੌਤਮ ਨਵਲੱਖਾ ਨੂੰ ਗੰਭੀਰ ਬਿਮਾਰੀ ਦੇ ਬਾਵਜੂਦ ਨਵੀਂ ਮੁੰਬਈ ਦੀ ਤਲੋਜਾ ਜੇਲ੍ਹ ਦੇ ਅੰਡਾ ਸੈਲ ਵਿੱਚ ਤਬਦੀਲ ਕਰਨ ਦੀ ਸਖਤ ਨਿਖੇਧੀ ਕਰਦਿਆਂ ਪਿਛਲੇ ਤਿੰਨ ਸਾਲ ਤੋਂ ਬਿਨਾਂ ਮੁਕੱਦਮਾ ਚਲਾਏ ਜੇਲ੍ਹਾਂ ਵਿੱਚ ਡੱਕੇ ਦੇਸ਼ ਦੇ ਪ੍ਰਸਿੱਧ ਬੁੱਧੀਜੀਵੀਆਂ, ਵਕੀਲਾਂ, ਸਮਾਜਿਕ ਕਾਰਕੁੰਨਾਂ, ਲੇਖਕਾਂ ਅਤੇ ਪੱਤਰਕਾਰਾਂ ਦੀ ਬਿਨ੍ਹਾਂ ਸ਼ਰਤ ਰਿਹਾਈ ਦੀ ਮੰਗ ਨੂੰ ਲੈ ਕੇ ਸਥਾਨਕ ਕੰਪਨੀ ਬਾਗ ਵਿਖੇ ਰੋਸ ਪ੍ਰਦਰਸ਼ਨ ਕੀਤਾ ਗਿਆ।

4. ਮੋਦੀ ਸਰਕਾਰ ਵੱਲੋਂ ਸੁੰਦਰੀਕਰਨ ਦੇ ਨਾਂਅ ਹੇਠ ਜਲ੍ਹਿਆਂ ਵਾਲਾ ਬਾਗ ਦੇ ਇਤਿਹਾਸਕ ਮੂਲ ਸਰੂਪ ਅਤੇ ਪ੍ਰਮਾਣਿਕ ਤੱਥਾਂ ਨਾਲ ਛੇੜ ਛਾੜ ਕਰਨ ਖਿਲਾਫ ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ ਵੱਲੋਂ 16 ਨਵੰਬਰ ਨੂੰ ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਹੋਰਨਾਂ ਪੰਜ ਗ਼ਦਰੀ ਸ਼ਹੀਦਾਂ ਦੇ ਸ਼ਹੀਦੀ ਦਿਨ ਮੌਕੇ ਚੰਡੀਗੜ੍ਹ ਵਿਖੇ ਰੋਸ ਕਨਵੈਨਸ਼ਨ ਕਰਵਾਈ ਗਈ ਜਿਸ ਵਿੱਚ ਇਕਾਈ ਨੇ ਸ਼ਮੂਲੀਅਤ ਕੀਤੀ ।

5. ਸੰਯੁਕਤ ਕਿਸਾਨ ਮੋਰਚੇ ਵੱਲੋਂ ਆਪਣੀ ਇਤਿਹਾਸਕ ਜਿੱਤ ਹਾਸਿਲ ਕਰਨ ਅਤੇ ਕਿਸਾਨੀ ਸੰਘਰਸ਼ ਨੂੰ ਮੁਅੱਤਲ ਕੀਤੇ ਜਾਣ ਮੌਕੇ ਅੰਤਿਮ ਦਿਨ ਇਕਾਈ ਵੱਲੋਂ ਸਿੰਘੂ ਬਾਰਡਰ ਵਿਖੇ ਸ਼ਮੂਲੀਅਤ ਕੀਤੀ ਗਈ ਅਤੇ ਕਿਸਾਨੀ ਜਿੱਤ ਲਈ ਇੱਕ ਸਾਲ ਲਗਾਤਾਰ ਸਿਰੜੀ ਸੰਘਰਸ਼ ਕਰਨ ਵਾਲੇ ਲੱਖਾਂ ਕਿਸਾਨਾਂ ਨੂੰ ਮੁਬਾਰਕਬਾਦ ਦੇਣ ਦੇ ਇਲਾਵਾ ਕਿਸਾਨ ਮੋਰਚੇ ਵਿੱਚ 700 ਤੋਂ ਵੱਧ ਸ਼ਹੀਦ ਹੋਏ ਕਿਸਾਨਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ।

6. 26 ਨਵੰਬਰ ਨੂੰ ਦਿੱਲੀ ਕਿਸਾਨ ਮੋਰਚੇ ਵਿੱਚ ਸ਼ਾਮਲ ਹੋਣ ਦੇ ਸੱਦੇ ਤਹਿਤ ਵੱਖ-ਵੱਖ ਬਾਰਡਰਾਂ 'ਤੇ ਸ਼ਮੂਲੀਅਤ ਕਰਕੇ ਤਰਕਸ਼ੀਲ ਸਾਹਿਤ ਵੰਡਿਆ। ਇਨ੍ਹਾਂ ਸਰਗਰਮੀਆਂ ਵਿੱਚ ਡਾ. ਪਰਮਿੰਦਰ, ਸੁਮੀਤ ਸਿੰਘ, ਜਸਪਾਲ ਬਾਸਰਕਾ, ਅਸ਼ਵਨੀ ਕੁਮਾਰ, ਮਨਜੀਤ ਬਾਸਰਕਾ, ਮਾਸਟਰ ਕੁਲਜੀਤ ਵੇਰਕਾ, ਕਾ. ਬਲਵਿੰਦਰ ਦੁਧਾਲਾ, ਮੇਜਰ ਸਿੰਘ, ਸੁਖਮੀਤ ਸਿੰਘ, ਬਲਦੇਵ ਰਾਜ ਵੇਰਕਾ, ਰਾਜ ਕੁਮਾਰ ਵੇਰਕਾ, ਬਨਾਰਸੀ ਦਾਸ, ਬੀਐੱਮ. ਸਿੰਘ, ਕੰਵਲਜੀਤ ਸਿੰਘ, ਸ਼ਕਤੀ ਕੁਮਾਰ, ਹਰੀਸ਼ ਸਿੰਘ, ਗੁਰਜੀਤ ਸਿੰਘ, ਰਮੇਸ਼ ਕੁਮਾਰ, ਗੁਰਬਚਨ ਸਿੰਘ, ਗੁਰਪਾਲ ਗੁਰੀ, ਅਮਨ ਰਣਜੀਤ ਗੱਗੋਮਹਲ, ਦਾਨਿਸ਼ਵੀਰ ਸਿੰਘ, ਪਿੰਕੀ, ਅਰਵਿੰਦ, ਅੰਸ਼ੂ, ਵਿਸ਼ਵਜੋਤ, ਦਮਨਜੀਤ ਕਰ ਆਦਿ ਤਰਕਸ਼ੀਲ ਮੈਂਬਰਾਂ ਅਤੇ ਉਹਨਾਂ ਦੇ ਪਰਿਵਾਰਕ ਮੈਂਬਰਾਂ ਨੇ ਭਾਗ ਲਿਆ।

**ਇਕਾਈ ਜਲੰਧਰ** : 1. 23 ਅਕਤੂਬਰ ਨੂੰ ਜਲ੍ਹਿਆਂ ਵਾਲਾ ਬਾਗ ਦੀ ਪੁਰਾਣੀ ਦਿਖ ਬਹਾਲ ਕਰਾਉਣ ਲਈ ਦੇਸ਼ ਭਗਤ ਯਾਦਗਾਰ ਕਮੇਟੀ ਨਾਲ ਮਿਲਕੇ ਜਲ੍ਹਿਆਂ ਵਾਲਾ ਬਾਗ ਅੱਗੇ ਪ੍ਰਦਰਸਨ ਤੇ ਰੌਸ਼ਨੀ ਮਾਰਚ ਮੁਜ਼ਾਹਰਾ ਕੀਤਾ ਗਿਆ!

2. 16 ਨਵਬਰ ਨੂੰ ਚੰਡੀਗੜ੍ਹ ਵਿਖੇ ਜਲ੍ਹਿਆਂ ਵਾਲਾ ਬਾਗ ਦਾ ਮੂਲ ਰੂਪ ਬਹਾਲ ਕਰਾਉਣ ਲਈ ਦੇਸ਼ ਭਗਤ ਯਾਦਗਾਰ ਕਮੇਟੀ ਦੀ ਅਗਵਾਈ ਵਿੱਚ ਪੰਜਾਬ ਦੇ ਰਾਜ ਪਾਲ ਨੂੰ ਮੰਗ ਪੱਤਰ ਦਿੱਤਾ ਗਿਆ।

3. 25 ਨਵੰਬਰ ਨੂੰ ਕਿਰਤੀ ਕਿਸਾਨ ਯੂਨੀਅਨ ਦੀ ਅਗਵਾਈ ਵਿੱਚ ਦਿੱਲੀ ਵਿਖੇ ਮਾਰਚ ਕੀਤਾ ਤੇ ਕਿਸਾਨ ਮਜਦੂਰ ਏਕਤਾ ਸੰਘਰਸ ਦੀ ਪਹਿਲੀ ਵਰ੍ਹੇਗੰਢ ਮਨਾਉਣ ਲਈ ਦਿੱਲੀ ਪਹੁੰਚੇ!

4. 26 ਨਵੰਬਰ ਨੂੰ ਸਿੰਘੂ ਬਾਰਡਰ 'ਤੇ ਤਰਕਸ਼ੀਲ ਸਾਹਿਤ ਦਾ ਬੁੱਕ ਸਟਾਲ ਲਗਾਇਆ ਗਿਆ! ਤਿੰਨਾਂ ਸਰਗਰਮੀਆਂ ਵਿੱਚ ਨਸੀਬ ਚੰਦ ਬੱਬੀ, ਪਰਮਜੀਤ ਸਿੰਘ

ਕਿਰਤੀ ਨੇ ਭਾਗ ਲਿਆ। **ਵਿਸ਼ਵਾਮਿੱਤਰ ਬੰਮੀ**

**ਇਕਾਈ ਫਗਵਾੜਾ : ਸਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਪ੍ਰੋਗਰਾਮ** : ਜੋਨ ਜਲੰਧਰ ਦੇ ਫੈਸਲੇ 'ਸ਼ਹੀਦ ਭਗਤ ਸਿੰਘ ਦੇ ਵਿਚਾਰ ਦਾ ਪ੍ਰਚਾਰ ਇਸ ਵਾਰ ਸਕੂਲ ਵਿਦਿਆਰਥੀਆਂ ਵਿੱਚ ਕੀਤਾ ਜਾਵੇਗਾ' ਤਹਿਤ ਫਗਵਾੜਾ ਇਕਾਈ ਵਲੋਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੇ ਪ੍ਰਚਾਰ ਪ੍ਰਸਾਰ ਲਈ ਜ਼ੋਨ ਵੱਲੋਂ ਪ੍ਰਕਾਸ਼ਿਤ ਲੀਫਲੈੱਟ ਇਲਾਕੇ ਦੇ ਖਾਲਸਾ ਸਕੂਲ ਦੁਸਾਂਝ ਕਲਾਂ, ਸ ਹਾਈ ਸਕੂਲ ਪੱਦੀ ਜਗੀਰ, ਸ ਸੈ ਸਕੂਲ ਬੜਾਪਿੰਡ ਅਤੇ ਸਰਕਾਰੀ ਸੀ ਸੈ ਸਕੂਲ ਗੁਹਾਵਰ (ਜਲੰਧਰ) ਸਕੂਲਾਂ ਦੇ ਵਿਦਿਆਰਥੀਆਂ ਵਿੱਚ ਵੰਡਿਆਂ। ਸਬੰਧਿਤ ਸਕੂਲਾਂ ਦੇ ਮੁਖੀਆਂ ਕ੍ਰਮਵਾਰ ਪ੍ਰਿੰ. ਤੇਜਿੰਦਰ ਸਿੰਘ, ਹੈਡਮਾਸਟਰ ਬੋਧ ਰਾਜ,ਪ੍ਰਿੰ. ਗੁਲਸ਼ਨ ਗਿੰਢਾ ਅਤੇ ਪ੍ਰਿੰ. ਮਨਜੀਤ ਸਿੰਘ ਵਲੋਂ ਸੁਸਾਇਟੀ ਦੇ ਅਗਾਂਹਵਧੂ ਪ੍ਰਚਾਰ ਦੀ ਸਲਾਘਾ ਕੀਤੀ ਗਈ। ਟੀਮ ਵਿੱਚ ਸੁਸਾਇਟੀ ਦੇ ਜਥੇਬੰਦਕ ਮੁਖੀ ਸੁਰਿੰਦਰਪਾਲ ਪੱਦੀ ਜਗੀਰ, ਜਸਵਿੰਦਰ ਸਿੰਘ ਨਾਇਬ ਤਹਿਸੀਲਦਾਰ, ਸੁਰਿੰਦਰਪਾਲ ਦੁਸਾਂਝ ਅਤੇ ਸੁਖਦੇਵ ਫਗਵਾੜਾ ਸਾਮਿਲ ਸਨ। **ਸੁਖਦੇਵ ਫਗਵਾੜਾ**

**ਜ਼ੋਨ ਚੰਡੀਗੜ੍ਹ - ਸਰਹਿੰਦ ਇਕਾਈ ਦੇ ਸਹਿਯੋਗ ਨਾਲ 'ਤਰਕਸ਼ੀਲ ਸੁਸਾਇਟੀ ਦੇ ਕੰਮਾਂ ਦੀ ਅਹਿਮੀਅਤ ਅਤੇ ਮੀਟਿੰਗਾਂ ਦੀ ਅਹਿਮੀਅਤ ਵਿਸ਼ੇ 'ਤੇ ਵਰਕਸ਼ਾਪ** : 19 ਦਸੰਬਰ ਨੂੰ ਕਰਵਾਈ ਇਸ ਵਰਕਸ਼ਾਪ ਦੇ ਮੁੱਖ ਬੁਲਾਰੇ ਸਨ– ਸੁਸਾਇਟੀ ਦੇ ਸਾਹਿਤ ਵਿਭਾਗ ਦੇ ਸੂਬਾ ਮੁਖੀ ਰਾਜਪਾਲ ਸਿੰਘ ਜੀ। 7 ਇਕਾਈਆਂ ਹਾਜ਼ਰ ਹੋਈਆਂ। ਸਟੇਜ ਸੰਚਾਲਨ ਗੁਰਮੀਤ ਖਰੜ ਜੀ ਨੇ ਕੀਤਾ। ਇਕਾਈ ਦੇ ਆਗੂਆਂ, ਮੈਂਬਰਾਂ ਨੇ ਵਿਚਾਰ ਚਰਚਾ 'ਚ ਭਾਗ ਲਿਆ। **-ਅਜੀਤ ਪ੍ਰਦੇਸੀ**

## ਵਿਲੱਖਣ ਸਤਿਕਾਰ ਸਮਾਗਮ



ਬਠਿੰਡਾ ਇਕਾਈ ਦੇ ਸੀਨੀਅਰ ਮੈਂਬਰ ਤੇ ਸੇਵਾ ਮੁਕਤ ਬੈਂਕ ਮੈਨੇਜਰ ਮੂਲ ਰਾਜ ਦੀ ਜੀਵਨ ਸਾਥਣ ਸੁਦੇਸ਼ ਗੋਇਲ ਜੀ ਦਾ ਜੀਵਨ ਪੰਧ 30 ਨਵੰਬਰ 2021 ਨੂੰ ਸਮਾਪਤ ਹੋਣ 'ਤੇ ਉਨ੍ਹਾਂ ਦੀਆਂ ਅੱਖਾਂ ਅਤੇ ਮ੍ਰਿਤਕ ਸਰੀਰ ਆਦੇਸ਼ ਮੈਡੀਕਲ ਕਾਲਜ ਭੁੱਚੋ ਮੰਡੀ (ਬਠਿੰਡਾ) ਨੂੰ ਮੈਡੀਕਲ ਖੋਜ ਕਾਰਜਾਂ ਲਈ ਭੇਟ ਕਰ ਦਿੱਤਾ ਗਿਆ। 2 ਦਸੰਬਰ 21 ਨੂੰ ਉਨ੍ਹਾਂ ਦੀ ਯਾਦ ਵਿੱਚ ਆਦੇਸ਼ ਮੈਡੀਕਲ ਕਾਲਜ ਦੇ ਆਡੀਟੋਰੀਅਮ ਵਿਚ ਸਤਿਕਾਰ ਸਮਾਗ਼ਮ ਕਰਵਾਇਆ ਗਿਆ। ਇਸ ਸਾਦੇ ਤੇ ਭਰਵੀਂ ਹਾਜਰੀ ਵਾਲ਼ੇ ਪ੍ਰਭਾਵਸ਼ਾਲੀ ਸਮਾਗਮ ਵਿੱਚ ਪਰਿਵਾਰ, ਰਿਸ਼ਤੇਦਾਰ, ਮੈਡੀਕਲ ਕਾਲਿਜ ਦੇ ਵਿਦਿਆਰਥੀ, ਡਾਕਟਰ ਤੇ ਤਰਕਸ਼ੀਲ ਕਾਮੇ ਸ਼ਾਮਲ ਹੋਏ। ਸਮਾਗਮ ਦੇ ਆਰੰਭ ਵਿੱਚ ਡਾ.ਰਾਜ ਕੁਮਾਰ ਬਾਂਸਲ ਨੇ ਪਰਿਵਾਰ ਦੇ ਸਮਾਜਿਕ ਕਾਰਜਾਂ ਦਾ ਜਿਕਰ ਕਰਦਿਆਂ ਪਾਏ ਯੋਗਦਾਨ ਦੀ ਚਰਚਾ ਕੀਤੀ। ਉਨ੍ਹਾਂ ਮਾਤਾ ਸੁਦੇਸ਼ ਗੋਇਲ ਦੇ ਪਿਤਾ ਡਾ. ਵਲੈਤੀ ਰਾਮ ਭਦੌੜ ਅਤੇ ਭਰਾ ਮਾ. ਮੇਜਰ ਬਸੰਤ ਕੁਮਾਰ ਦੇ ਸਮਾਜ ਸੇਵੀ ਕੰਮਾਂ ਤੋਂ ਵੀ ਜਾਣੂੰ ਕਰਵਾਇਆ। ਸਮਾਗ਼ਮ ਵਿੱਚ ਬੋਲਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਨੇ ਸਰੀਰ, ਅੱਖਾਂ ਪ੍ਰਦਾਨ ਕਰਨ ਦੀ ਮਹੱਤਤਾ ਬਾਰੇ ਜਾਣਕਾਰੀ ਦਿੱਤੀ। ਮੌਤ ਤੋਂ ਲੈਕੇ ਸ਼ਰਧਾਂਜਲੀ ਸਮਾਗਮ ਤੱਕ ਸਾਰੀਆਂ ਧਾਰਮਿਕ ਤੇ ਬੇਲੋੜੀਆਂ ਰਸਮਾਂ ਨੂੰ ਛੱਡਣ ਲਈ ਸਾਰੇ ਪਰਿਵਾਰ ਤੇ ਸਹਿਯੋਗ ਕਰਨ ਵਾਲੇ ਰਿਸ਼ਤੇਦਾਰਾਂ ਦਾ ਧੰਨਵਾਦ ਕੀਤਾ। ਆਦੇਸ਼ ਮੈਡੀਕਲ ਕਾਲਜ ਵੱਲੋਂ ਡਾ.ਪ੍ਰਮੋਦ ਦੀ ਅਗਵਾਈ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਸਰੀਰ ਪ੍ਰਦਾਨ ਕਰਨ ਦੇ ਮਿਸ਼ਨ ਸੰਬੰਧੀ ਮਿਲੇ ਸਹਿਯੋਗ ਲਈ ਵੀ ਧੰਨਵਾਦ ਕੀਤਾ। ਆਦੇਸ਼ ਮੈਡੀਕਲ ਕਾਲਜ ਦੇ ਪ੍ਰਿੰਸੀਪਲ ਡਾ. ਰਾਜੀਵ ਮਹਾਜਨ ਜੀ ਨੇ ਪਰਿਵਾਰ ਨਾਲ ਆਪਣੇ ਸੰਬੰਧਾਂ ਦਾ ਜਿਕਰ ਕਰਦਿਆਂ ਮੂਲ ਰਾਜ ਜੀ ਤੋਂ ਮਿਲੇ ਉਤਸ਼ਾਹ ਤੇ ਤਰਕਸ਼ੀਲ ਸੁਸਇਟੀ ਵੱਲੋਂ ਆਦੇਸ਼ ਮੈਡੀਕਲ ਕਾਲਜ ਨੂੰ ਦਿੱਤੇ ਜਾਂਦੇ ਸਹਿਯੋਗ ਲਈ ਸੁਸਾਇਟੀ ਦਾ ਧੰਨਵਾਦ ਵੀ ਕੀਤਾ। ਇਸ ਸਮਾਗਮ ਵਿੱਚ ਆਦੇਸ਼ ਯੂਨੀਵਰਸਿਟੀ ਦੇ ਐਕਟਿੰਗ ਵਾਈਸ ਚਾਂਸਲਰ ਕਰਨਲ ਜਗਦੇਵ ਸਿੰਘ ਜੀ ਤੋਂ ਬਿਨਾਂ ਕਾਲਜ ਦਾ ਸਟਾਫ ਅਤੇ ਵਿਦਿਆਰਥੀ ਵੀ ਸ਼ਾਮਲ ਹੋਏ। ਤਰਕਸ਼ੀਲ ਸੁਸਾਇਟੀ ਪੰਜਾਬ ਜ਼ੋਨ ਬਠਿੰਡਾ ਵੱਲੋਂ ਬਲਦੇਵ ਸਿੰਘ, ਰਣਧੀਰ ਗਿੱਲ ਪੱਤੀ , ਰਣਜੀਤ ਬਠਿੰਡਾ, ਵਿਕਰਮ, ਮਾ.ਸੁਰਿੰਦਰ ਰਾਮਪੁਰਾ, ਅੰਮ੍ਰਿਤਪਾਲ ਮੰਡੀ ਕਲਾਂ ਸਮੇਤ ਵੱਡੀ ਗਿਣਤੀ ਵਿੱਚ ਤਰਕਸ਼ੀਲ ਸਨੇਹੀ ਸਾਥੀ ਹਾਜ਼ਰ ਸਨ। ਸਮਾਗਮ ਦੇ ਅੰਤ ਤੇ ਪਰਿਵਾਰ ਵੱਲੋਂ ਡਾ. ਪ੍ਰਮੋਦ ਵੱਲੋਂ ਆਏ ਸਾਰੇ ਰਿਸ਼ਤੇਦਾਰ, ਦੋਸਤਾਂ, ਸਨੇਹੀਆਂ, ਤਰਕਸ਼ੀਲ ਮੈਂਬਰਾਂ ਦਾ ਧੰਨਵਾਦ ਕੀਤਾ। **ਕੇਵਲ ਆਰਟਸ**

## ਲੋਕ ਪੱਖੀ ਪਿਰਤ

ਸ਼ਾਹਕੋਟ ਇਕਾਈ ਦੇ ਸਰਗਰਮ ਮੈਂਬਰ ਡਾ. ਰੇਸ਼ਮ ਰੂਪੇਵਾਲੀ ਦੇ ਮਰਹੂਮ ਪਿਤਾ ਸਵਰਨ ਸਿੰਘ ਜੀ ਦੇ ਸਤਿਕਾਰ ਸਮਾਗਮ ਸਮੇਂ ਕੋਈ ਧਾਰਮਿਕ ਰਸਮ ਨਹੀਂ ਕੀਤੀ ਗਈ ਅਤੇ 5000 ਰੁਪਏ ਦੀਆਂ ਕਿਤਾਬਾਂ ਮੁਫ਼ਤ ਵੰਡੀਆਂ ਗਈਆਂ। ਤਰਕਸ਼ੀਲ ਸੁਸਾਇਟੀ ਪੰਜਾਬ ਇਸ ਫੈਸਲੇ ਦੀ ਪ੍ਰਸੰਸਾ ਕਰਦੀ ਹੈ।

# ਨਦੀਨ ਵਾਂਗ ਵਧਦੀ ਹੈ ਅੰਧਸ਼ਰਧਾ



**ਜਸਵੰਤ ਮੋਹਾਲੀ**

ਮਹਾਰਾਸ਼ਟਰ ਅੰਧ ਸ਼ਰਧਾ ਨਿਰਮੂਲਣ ਸਮਿਤੀ ਨੇ ਲੰਘੇ ਸਾਲ ਅਗਸਤ ਵਿੱਚ ਆਪਣੇ ਮਰਹੂਮ ਆਗੂ ਡਾ. ਨਰਿੰਦਰ ਦਾਭੋਲਕਰ ਦੀ ਯਾਦ ਵਿੱਚ ਵੈਬੀਨਾਰ ਕਰਵਾਇਆ। ਮਹਾਰਾਸ਼ਟਰ, ਕੇਰਲਾ, ਝਾਰਖੰਡ ਤੇ ਪੰਜਾਬ ਦੀਆਂ ਤਰਕਸ਼ੀਲ ਜਥੇਬੰਦੀਆਂ ਦੇ ਨੁਮਾਇੰਦਿਆਂ ਨੂੰ ਇਸ ਵਿੱਚ ਸ਼ਾਮਲ ਹੋਣ ਦਾ ਸੱਦਾ ਦਿੱਤਾ ਗਿਆ। ਇਸ ਵਿਚਾਰ ਚਰਚਾ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਜਸਵੰਤ ਮੋਹਾਲੀ ਦੁਆਰਾ ਰੱਖੇ ਵਿਚਾਰਾਂ ਦੇ ਕੁਝ ਅੰਸ਼ : "ਇਸ ਮੌਕੇ ਮੈਂ ਸ਼ਹੀਦ ਡਾ. ਨਰਿੰਦਰ ਦਭੋਲਕਰ ਨੂੰ ਨਮਨ ਕਰਦਾ ਹਾਂ ਜੋ ਕਿ ਵਿਗਿਆਨਕ ਸੋਚ ਅਤੇ ਚਿੰਤਨ ਦੇ ਪ੍ਰਚਾਰ ਤੇ ਪ੍ਰਸਾਰ ਲਈ ਕੰਮ ਕਰਦਿਆਂ ਆਪਣੀ ਜਾਨ ਕੁਰਬਾਨ ਕਰ ਗਏ। ਡਾ. ਦਭੋਲਕਰ ਨੇ ਸਰਕਾਰੀ ਸੁਰੱਖਿਆ ਲੈਣ ਤੋਂ ਮਨ੍ਹਾ ਕਰ ਦਿੱਤਾ ਸੀ। ਸੁਰੱਖਿਆ ਨਾ ਲੈਣ ਦਾ ਉਨ੍ਹਾਂ ਦਾ ਤਰਕ ਮਨ ਨੂੰ ਛੂਹ ਲੈਣ ਵਾਲਾ ਹੈ। ਉਨ੍ਹਾਂ ਨੂੰ ਪਤਾ ਸੀ ਕਿ ਵਿਗਿਆਨਕ ਚੇਤਨਾ ਦੇ ਇਸ ਕੰਮ ਵਿੱਚ ਹੋਰ ਵੀ ਬਹੁਤ ਸਾਥੀ ਲੱਗੇ ਹੋਏ ਹਨ। ਕੀ ਇਹ ਸਵਾਰਥ ਨਹੀਂ ਹੋਵੇਗਾ ਕਿ ਉਹ ਤਾਂ ਸੁਰੱਖਿਆ ਲੈਕੇ ਕੰਮ ਕਰਨ ਅਤੇ ਦੂਜੇ ਸਾਥੀ ਬਿਨ੍ਹਾਂ ਸੁਰੱਖਿਆ ਤੋਂ ਖਤਰਾ ਸਹੇੜ ਕੇ ਉਹੀ ਕੰਮ ਕਰਨ ? ਉਨ੍ਹਾਂ ਦੀ ਦੂਜੀ ਦਲੀਲ ਸੀ ਕਿ ਵਿਗਿਆਨਕ ਚੇਤਨਾ ਦਾ ਕੰਮ ਕਰਕੇ ਉਹ ਸੰਵਿਧਾਨ ਵਿਚ ਦਰਜ ਆਰਟੀਕਲ 51ਏ ਤਹਿਤ ਫਰਜ਼ਾਂ ਦਾ ਹੀ ਨਿਰਵਾਹ ਹੀ ਕਰ ਰਹੇ ਹਨ। ਸਮਾਜ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਲੋਕਾਂ ਨੂੰ ਤਰਕ ਅਤੇ ਵਿਗਿਆਨ ਦੀ ਰਾਹ ਤੋਰਨਾ ਸੰਵਿਧਾਨਕ ਫਰਜ਼ ਹੈ ਅਤੇ ਸੰਵਿਧਾਨਕ ਫਰਜ਼ਾਂ ਨੂੰ ਨਿਭਾਉਣ ਕਾਰਨ ਕਿਸੇ ਦੀ ਜਾਨ ਨੂੰ ਖਤਰਾ ਕਿਉਂ ਹੋਵੇ ? ਜਾਨ ਦੀ ਕੀਮਤ ਚੁਕਾ ਕੇ ਵੀ ਉਨ੍ਹਾਂ ਇਨ੍ਹਾਂ ਅਸੂਲਾਂ ਤੇ ਪਹਿਰਾ ਦਿੱਤਾ।" ਵਿਗਿਆਨਕ ਚੇਤਨਾ ਦਾ ਕੰਮ ਆਖਰ ਏਨਾ ਮੁਸ਼ਕਿਲ ਕਿਉਂ ਹੈ ? ਇਸਦਾ ਉੱਤਰ ਨਰਿੰਦਰ ਦਭੋਲਕਰ ਦੀਆਂ ਲਿਖਤਾਂ ਵਿੱਚ ਦਰਜ ਹੈ, "ਲੋਕ ਹਿਤ ਦੇ ਬਾਕੀ ਕੰਮਾਂ ਵਿੱਚ ਲੋਕ ਸਮਝ ਜਾਂਦੇ ਹਨ ਕਿ ਇਹ ਉਨ੍ਹਾਂ ਦੇ ਹਿਤ ਵਿੱਚ ਹੈ। ਮਹਿੰਗਾਈ, ਬੇਰੁਜ਼ਗਾਰੀ ਜਾਂ ਕਿਸੇ ਜ਼ਿਆਦਤੀ ਦੇ ਖਿਲਾਫ ਪ੍ਰਦਰਸ਼ਨ ਹੋਵੇ ਲੋਕ ਤੁਹਾਡੇ ਨਾਲ ਆ ਜਾਂਦੇ ਹਨ। ਪਰ ਜੇਕਰ ਉਨ੍ਹਾਂ ਨਾਲ ਰੋਜ਼ ਦੇ ਕੰਮਾਂ ਵਿੱਚ ਵਿਗਿਆਨਕ ਸੋਚ ਤੋਂ ਕੰਮ ਲੈਣ ਦੀ ਗੱਲ ਕਰੋ ਤਾਂ ਉਨ੍ਹਾਂ ਦੇ ਤੇ ਤੁਹਾਡੇ ਸੋਚਣ ਢੰਗ ਵਿੱਚ ਫਰਕ ਆ ਜਾਂਦਾ ਹੈ। ਇਹ ਧਾਰਾ ਤੋਂ ਉਲਟ ਚੱਲਣ ਵਾਂਗ ਹੈ।" "ਸਾਡਾ ਸਮਾਜ ਮਾੜੇ ਪ੍ਰਬੰਧ ਦੇ ਖਤਰਿਆਂ ਕਾਰਣ ਇੱਕ ਅਣਜਾਣੇ ਭੈਅ ਵਿੱਚ ਜੀਅ ਰਿਹਾ ਹੈ। ਜਿੰਨ੍ਹਾਂ ਕੋਲ ਦੌਲਤ ਦਾ ਕੋਈ ਘਾਟਾ ਨਹੀਂ ਉਨ੍ਹਾਂ ਦੇ ਮਨ 'ਤੇ ਵੀ ਇੱਕ ਚਿੰਤਾ ਭਾਰੂ ਹੈ। ਕੀ ਧਰਮ ਦੁਆਰਾਂ 'ਤੇ ਜੁੜੀ ਭੀੜ ਧਾਰਮਿਕਤਾ ਦੀ ਪ੍ਰਤੀਕ ਹੈ ? ਨਹੀਂ ਇਹ ਸਮਾਜ ਦੀ ਬੇਚੈਨੀ ਦੇ ਪ੍ਰਤੀਨਿਧ ਹਨ। ਡਰ ਵਿੱਚ ਜੀਅ ਰਹੇ ਇਨਸਾਨ ਨੂੰ ਅੰਧਵਿਸ਼ਵਾਸ਼ਾਂ ਦੇ ਬੰਧਨ ਤੋ ਮੁਕਤ ਕਰਨਾ ਸੌਖਾ ਨਹੀਂ। ਉਹ ਤੁਹਾਡੇ ਵਿਰੁੱਧ ਖੜਾ ਹੋ ਜਾਏਗਾ ਕਿ ਤੁਸੀਂ ਉਸਤੋਂ ਉਸਦੀ ਸੁਰੱਖਿਆ ਖੋਹ ਰਹੇ ਹੋ। ਉਹ ਆਪਣੀ ਇਸ ਝੂਠੀ ਢਾਲ ਨੂੰ ਤੁਹਾਡੇ ਤੋਂ ਓਨੇ ਹੀ ਜ਼ੋਰ ਨਾਲ ਵਾਪਸ ਖੋਹਣ ਦੀ ਕੋਸ਼ਿਸ਼ ਕਰੇਗਾ। ਉਸ ਤੋਂ ਵੀ ਮੁਸ਼ਕਿਲ ਹੈ ਕਿ ਤੁਹਾਡੇ ਕੋਲ ਉਸਦੀ ਆਸ ਬੰਨ੍ਹਾਉਣ ਵਾਲਾ ਕੋਈ ਸ਼ੋਰਟ-ਕੱਟ ਨਹੀਂ ਹੈ। ਇਸ ਕੁਪ੍ਰਬੰਧ ਵਿੱਚ ਕਿਸੇ ਦੀ ਬਿਮਾਰੀ ਦਾ, ਪੜ੍ਹਾਈ ਦਾ, ਰੁਜ਼ਗਾਰ ਦਾ, ਸੰਤਾਨ ਪ੍ਰਾਪਤੀ ਦਾ ਤੁਹਾਡੇ ਕੋਲ ਤੱਟ ਫੱਟ ਕੀ ਇਲਾਜ ਹੈ ? ਪਰ ਬਾਬਿਆਂ ਕੋਲ ਹੈ ਇੱਕ ਸ਼ਬਦ ਜਾਲ ਜਿਸ ਵਿੱਚ ਡੋਬੂ ਪੈਂਦੇ ਮਨ ਨੂੰ ਦੇਣ ਲਈ ਝੂਠੀ ਆਸ ਹੈ। ਤਾਂ ਕੀ ਫਿਰ ਸਾਡੇ ਕੰਮ ਦੀ ਕੋਈ ਥਾਂ ਨਹੀਂ ? ਬਿਲਕੁਲ ਹੈ। ਅਰਦਾਸਾਂ, ਮੰਨਤਾਂ, ਪੂਜਾ-ਪਾਠਾਂ ਦੇ ਸ਼ੌਰਟਕਟ ਨਾਲ ਸਫਲਤਾ ਨਹੀਂ ਮਿਲਦੀ। ਆਖਰ ਕਠੋਰ ਹਕੀਕਤ ਨਾਲ ਮੱਥਾ ਲਾਉਣਾ ਹੀ ਪੈਂਦਾ ਹੈ।" ਸਮਾਜ ਦਾ ਇੱਕ ਹਿੱਸਾ ਅਜਿਹਾ ਨਿੱਕਲ ਹੀ ਆਉਂਦਾ ਹੈ ਜਿਨ੍ਹਾਂ ਨੂੰ ਤਰਕਪੂਰਣ ਵਿਚਾਰਾਂ ਦੀ ਸਾਰਥਕਤਾ ਸਮਝ ਪੈਂਦੀ ਹੈ। "ਮੇਰਾ ਇਹ ਮੰਨਣਾ ਹੈ ਕਿ ਅੰਧਸ਼ਰਧਾ ਦਾ ਕੰਮ ਤਾਂ ਆਪ ਮੁਹਾਰੇ ਸਮਾਜ ਵਿੱਚ ਚਲਦਾ ਰਹਿੰਦਾ ਹੈ ਜਿਵੇਂ ਘਾਹ-ਫੂਸ, ਭੰਗ ਵਰਗੀਆਂ ਜੜੀਆਂ ਬੂਟੀਆਂ ਆਪਣੇ ਆਪ ਉੱਗ ਆਉਂਦੀਆਂ ਹਨ, ਵਧੀ ਫੁੱਲੀ ਜਾਂਦੀਆਂ ਹਨ, ਬਿਨਾ ਕਿਸੇ ਦੀ ਦੇਖਭਾਲ ਦੇ। ਪਰ ਫਸਲਾਂ, ਦਾਲਾਂ, ਸਬਜੀਆਂ, ਫਲਾਂ ਆਦਿ ਨੂੰ ਉਗਾਉਣਾ ਪੈਂਦਾ ਹੈ। ਉਨ੍ਹਾ ਦੀ ਸਾਂਭ ਸੰਭਾਲ ਕਰਨੀ ਪੈਂਦੀ ਹੈ। ਸਗੋਂ ਤੁਹਾਡੀ ਬੀਜੀ ਫਸਲ ਵਿੱਚ ਉੱਗ ਆਏ ਨਦੀਨ ਨੂੰ ਵੀ ਖਤਮ ਕਰਨਾ ਪਏਗਾ ਨਹੀਂ ਤਾਂ ਨਦੀਨ ਫਸਲ ਨੂੰ ਬਰਬਾਦ ਕਰ ਦੇਵੇਗਾ। ਸਮਾਜ ਦਾ ਜਾਗਰੂਕ ਹਿੱਸਾ ਜੇਕਰ ਅੰਧਸ਼ਰਧਾ ਖਿਲਾਫ ਸਰਗਰਮ ਨਹੀਂ ਹੁੰਦਾ ਤਾਂ ਅੰਧ ਸ਼ਰਧਾ, ਫਿਰਕਾਪ੍ਰਸਤੀ ਦਾ ਨਦੀਨ ਸਮਾਜ ਦੇ ਸਮੁੱਚੇ ਤਾਣੇ ਬਾਣੇ ਨੂੰ ਤਬਾਹ ਕਰ ਦੇਵੇਗਾ ਤੇ ਬਿਨਾ ਸ਼ੱਕ ਅੰਧ-ਸ਼ਰਧਾਲੂਆਂ ਨੂੰ ਵੀ।"

*ਯਾਦ ਸਦੀਵੀ*


1957-2002

ਕ੍ਰਿਸ਼ਨ ਬਰਗਾੜੀ 'ਤਰਕਸ਼ੀਲ' ਲਹਿਰ ਦਾ ਉਹ ਮਰਹੂਮ ਨਾਇਕ ਹੈ, ਜਿਸਦਾ ਜੀਵਨ ਤੇ ਕੰਮ ਸਮਾਜ ਵਿੱਚ ਗਿਆਨ ਵਿਗਿਆਨ ਦਾ ਚਾਨਣ ਕਰਨਾ ਲੋਚਦੇ ਕਰਮਯੋਗੀਆਂ ਲਈ ਪ੍ਰੇਰਨਾ ਸ੍ਰੋਤ ਹੈ। ਉਹ ਜਿੰਨ੍ਹਾ ਚਿਰ ਲਹਿਰ ਦੇ ਅੰਗ ਸੰਗ ਰਿਹਾ, ਸਾਬਤ ਕਦਮੀਂ ਤੁਰਿਆ। ਨਵੇਂ ਰਾਹ ਤਲਾਸ਼ੇ। ਆਪਣਾ ਨਿੱਜ ਛੱਡ ਲਹਿਰ ਨੂੰ ਪਹਿਲ ਦਿੱਤੀ। ਅੰਧਵਿਸ਼ਵਾਸਾਂ ਤੇ ਅਗਿਆਨਤਾ ਦੇ ਹਨੇਰੇ ਨੂੰ ਮਾਤ ਦੇਣ ਲਈ ਮਸ਼ਾਲ ਵਾਂਗ ਲਟ ਲਟ ਜਗਿਆ। ਉਹ ਵਿਗਿਆਨਕ ਸੋਚ ਨੂੰ ਲੋਕਾਈ ਤੱਕ ਪੁੱਜਦਾ ਕਰਨ ਲਈ ਤਰਕਸ਼ੀਲ ਕਾਫ਼ਲੇ ਦਾ ਮੋਹਰੀ ਬਣਿਆ। ਰਾਹ ਵਿੱਚ ਆਉਂਦੀਆਂ ਮੁਸ਼ਕਲਾਂ ਨਾਲ ਸਿਰੜ ਨਾਲ ਮੱਥਾ ਲਾਇਆ। ਆਪਣੇ ਅਮਲਾਂ ਨਾਲ ਦਰਸਾਇਆ ਕਿ ਮਿਸ਼ਨ, ਸੰਸਥਾ ਲਈ ਸੁਹਿਰਦਤਾ ਨਾਲ ਕੰਮ ਕਰਦਿਆਂ ਸਮੂਹ ਦੇ ਹਿਤ ਵਡੇਰੇ ਹੁੰਦੇ ਹਨ।

ਕੈਂਸਰ ਵਰਗੀ ਬਿਮਾਰੀ ਦਾ ਹੌਂਸਲੇ ਨਾਲ ਮੁਕਾਬਲਾ ਕਰਦਿਆਂ ਉਸ ਨੇ ਵਿਛੜਣ ਵੇਲੇ ਵੀ ਲੋਕਾਈ ਨੂੰ ਸਬਕ ਦਿੱਤਾ। ਜ਼ਿੰਦਗੀ ਦਾ ਸਫ਼ਰ ਮੁਕਾ ਕੇ ਵੀ ਮਨੁੱਖਤਾ ਨਾਲ ਵਫ਼ਾ ਨਿਭਾਈ। ਉਸਦੇ ਆਪਣੇ ਸਰੀਰ ਨੂੰ ਮੈਡੀਕਲ ਖੋਜਾਂ ਲਈ ਪ੍ਰਦਾਨ ਕਰਨ ਦੇ ਫੈਸਲੇ 'ਤੇ ਪਰਿਵਾਰ ਨੇ ਫੁੱਲ ਚੜ੍ਹਾਏ। ਕ੍ਰਿਸ਼ਨ ਬਰਗਾੜੀ ਉੱਤਰੀ ਭਾਰਤ ਦਾ ਪਹਿਲਾ ਸਰੀਰ ਪ੍ਰਦਾਨੀ ਬਣਿਆ। ਉਸਦੀ ਯਾਦ ਸਾਡੇ ਮਨਾਂ ਅੰਦਰ ਸਮੋਈ ਹੈ। ਤੁਰਦੇ ਰਹਿਣ ਦਾ ਬਲ ਹੈ। ਤਰਕਸ਼ੀਲ ਲਹਿਰ ਦੇ ਕਾਮਿਆਂ ਦੇ ਕਦਮਾਂ ਦਾ ਉਤਸ਼ਾਹ ਹੈ। ਹਨੇਰੇ ਨੂੰ ਹਰਾਉਣ ਦੀ ਜਾਂਚ ਹੈ।

ਅਸੀਂ ਆਪਣੇ ਇਸ ਮਰਹੂਮ ਨਾਇਕ ਦੀ ਜੀਵਨ ਘਾਲਣਾ ਨੂੰ ਸਿਜਦਾ, ਸਲਾਮ ਕਰਦਿਆਂ ਉਹਨਾਂ ਦੀ 20ਵੀਂ ਬਰਸੀ 'ਤੇ ਉਹਨਾਂ ਦੇ ਰਾਹਾਂ ਤੇ ਸਿਦਕਦਿਲੀ ਨਾਲ ਤੁਰਨ ਦਾ ਅਹਿਦ ਕਰਦੇ ਹਾਂ।

---

## ਸੰਘਰਸ਼, ਜਿੱਤ ਤੇ ਸਬਕ



ਇਤਿਹਾਸਕ ਕਿਸਾਨੀ ਸੰਘਰਸ਼ ਨੇ ਕੇਵਲ ਮਿਸਾਲੀ ਜਿੱਤ ਹੀ ਪ੍ਰਾਪਤ ਨਹੀਂ ਕੀਤੀ ਸਗੋਂ ਰਾਹ ਵੀ ਰੌਸ਼ਨ ਕੀਤੇ ਨੇ। ਆਪਣੇ, ਬੇਗਾਨਿਆਂ ਦੀ ਪਹਿਚਾਣ ਕਰਵਾਈ ਹੈ। ਰਾਜ ਸੱਤਾ ਦਾ ਦਮ ਭਰਦੇ ਗੋਦੀ ਮੀਡੀਆ ਦਾ ਦੰਭੀ ਚਿਹਰਾ ਜੱਗ ਜ਼ਾਹਰ ਕੀਤਾ ਹੈ। ਕਲਾ, ਕਲਮ ਤੇ ਕਿਰਤ ਸਾਂਝ ਨੂੰ ਉਚਿਆਇਆ ਹੈ। ਨਾਲ ਹੀ ਕਲਾ ਨੂੰ ਸੱਤਾ ਦੇ ਪੈਰਾਂ ਵਿੱਚ ਰੋਲਦੇ ਕਲਾਕਾਰ ਵੀ ਲੋਕਾਂ ਦੀ ਕਚਹਿਰੀ ਵਿੱਚ ਲਿਆਂਦੇ ਹਨ। ਹਾਕਮ ਦੇ ਥਾਪੜੇ ਤੇ ਇਨਾਮ ਸਨਮਾਨਾਂ ਦੀ ਰਾਜਨੀਤੀ ਦਾ ਰਾਜ਼ ਵੀ ਦੱਸਿਆ ਹੈ। ਇਸ ਸੰਘਰਸ਼ ਵਿੱਚੋਂ ਜੇਤੂ ਬਣ ਪਰਤੀਆਂ ਮਾਤਾ ਮਹਿੰਦਰ ਕੌਰ ਜਿਹੀਆਂ ਬਹਾਦਰ ਮਾਵਾਂ, ਕੁਰਬਾਨ ਹੋਣ ਵਾਲ਼ੇ ਖੇਤਾਂ ਦੇ ਧੀਆਂ ਪੁੱਤ ਤੇ ਦਿੱਲੀ ਦੇ ਬਾਰਡਰਾਂ ਤੇ ਸਾਲ ਭਰ ਸੰਘਰਸ਼ ਦਾ ਪਿੜ ਮੱਲਣ ਵਾਲ਼ੇ ਕਿਰਤੀ ਲੋਕ ਸਲਾਮ, ਸਤਿਕਾਰ ਦੇ ਹੱਕਦਾਰ ਬਣੇ ਹਨ ਜਦਕਿ ਸੱਤਾ ਦੀ ਬੋਲੀ ਬੋਲਣ ਵਾਲੇ ਲੋਕ ਵੱਡੇ 'ਸਰਕਾਰੀ ਸਨਮਾਨ' ਹਾਸਲ ਕਰਕੇ ਵੀ ਲੋਕਾਂ ਦੀ ਨਫ਼ਰਤ ਦੇ ਪਾਤਰ ਸਾਬਤ ਹੋਏ ਹਨ। ਇਸ ਸੰਘਰਸ਼ ਨੇ ਦੇਸ਼ ਦੁਨੀਆਂ ਨੂੰ ਇਹ ਦਰਸਾਇਆ ਕਿ ਲੋਕ ਹੀ ਵੱਡੇ/ਮਹਾਨ ਹੁੰਦੇ ਨੇ। ਲੋਕਾਂ ਦੀ ਤਾਕਤ ਸਰਵਉੱਚ ਹੁੰਦੀ ਹੈ। ਇਸ ਜਿੱਤ ਵਿੱਚ ਵਿੱਚ ਤਰਕਸ਼ੀਲ ਲਹਿਰ ਵੱਲੋਂ ਗਿਆਨ, ਚੇਤਨਾ ਦਾ ਪਾਇਆ ਸੀਰ ਵੀ ਸ਼ਾਮਲ ਹੈ। ਕਿਸਾਨੀ ਸੰਘਰਸ਼ ਦੇ ਇਹ ਸਬਕ ਹੱਕ, ਸੱਚ, ਇਨਸਾਫ਼ ਲਈ ਜੂਝਦੇ ਲੋਕਾਂ ਦਾ ਹਮੇਸ਼ਾ ਰਾਹ ਰੁਸ਼ਨਾਉਂਦੇ ਰਹਿਣਗੇ।



## ਮਹਾਨ ਖ਼ੋਜੀ: ਗੈਲੀਲੀਓ



15 ਫ਼ਰਵਰੀ 1564 ਨੂੰ ਪੀਸਾ (ਇਟਲੀ) ਵਿੱਚ ਜਨਮਿਆ ਗੈਲੀਲੀਓ ਬਚਪਨ ਤੋਂ ਹੀ ਤੀਖਣ ਬੁੱਧੀ ਦਾ ਮਾਲਕ ਸੀ। ਘਰ ਦੀ ਗਰੀਬੀ ਕਾਰਣ ਉਹ ਆਪਣੀ ਪੜ੍ਹਾਈ ਵੀ ਪੂਰੀ ਨਹੀਂ ਕਰ ਸਕਿਆ। ਗਣਿਤ ਵਿੱਚ ਉਸਦੀ ਬਹੁਤ ਰੁਚੀ ਸੀ। ਸਖ਼ਤ ਮਿਹਨਤ ਤੇ ਲਗਨ ਦੇ ਚਲਦਿਆਂ ਉਹ ਗਣਿਤ ਦਾ ਵਿਦਵਾਨ ਬਣ ਗਿਆ। ਉਸਨੇ ਗਣਿਤ ਦੇ ਅਨੇਕਾਂ ਸਿਧਾਂਤ ਗਲਤ ਸਾਬਤ ਕਰ ਦਿੱਤੇ। ਉਸਨੇ ਇੱਕ ਦੂਰਬੀਨ ਬਣਾਈ ਤੇ ਗਣਿਤ ਦੇ ਸਿਧਾਂਤਾਂ ਦੀ ਮੱਦਦ ਨਾਲ ਗ੍ਰਹਿਆਂ ਦੀ ਸਥਿਤੀ ਦਾ ਅਧਿਐਨ ਕੀਤਾ। ਉਸਨੇ ਦੱਸਿਆ ਕਿ ਚੰਦਰਮਾ ਦੇ ਤਲ ਤੇ ਅਨੇਕਾਂ ਪਰਬਤ ਤੇ ਘਾਟੀਆਂ ਹਨ। ਬ੍ਰਿਹਸਪਤੀ ਇਕੱਲਾ ਗ੍ਰਹਿ ਨਹੀਂ ਸਗੋਂ ਉਸ ਨਾਲ ਕੁਝ ਹੋਰ ਗ੍ਰਹਿ ਵੀ ਹਨ। ਉਸਨੇ ਇਹ ਵੀ ਦੱਸਿਆ ਕਿ ਸਾਡੀ ਆਕਾਸ਼ ਗੰਗਾ ਹਜ਼ਾਰਾਂ ਤਾਰਿਆਂ ਦਾ ਸਮੂਹ ਹੈ। ਸੂਰਜ ਬ੍ਰਹਿਮੰਡ ਦਾ ਕੇਂਦਰ ਹੈ ਨਾ ਕਿ ਧਰਤੀ। ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਇਹ ਖੋਜਾਂ ਧਾਰਮਿਕ ਗ੍ਰੰਥਾਂ ਦੇ ਉਲਟ ਹੋਣ ਕਰਕੇ ਗੈਲੀਲੀਓ ਦੀਆਂ ਗੱਲਾਂ ਧਾਰਮਿਕ ਕੱਟੜਪੰਥੀਆਂ ਨੂੰ ਹਜ਼ਮ ਨਾ ਹੋਈਆਂ। ਉਸਨੂੰ ਚੇਤਾਵਨੀ ਦੇ ਕੇ ਚੁੱਪ ਕਰਵਾ ਦਿੱਤਾ ਗਿਆ। ਪਰ ਉਸ ਦੁਆਰਾ ਖੋਜੀਆਂ ਸੱਚਾਈਆਂ ਦੀ ਪੁਸਤਕ ਪ੍ਰਕਾਸ਼ਿਤ ਹੋਣ 'ਤੇ ਉਸਦੇ ਖਿਲਾਫ਼ ਅਦਾਲਤ ਵਿੱਚ ਮੁਕੱਦਮਾ ਚਲਾਇਆ ਗਿਆ। ਗੈਲੀਲੀਓ ਨੂੰ ਆਖਿਆ ਗਿਆ ਕਿ ਜੇਕਰ ਉਹ ਇਹ ਮੰਨ ਲਵੇ ਕਿ ਪੁਸਤਕ ਵਿੱਚ ਲਿਖੀਆਂ ਗੱਲਾਂ ਝੂਠ ਹਨ ਤਾਂ ਉਸਨੂੰ ਮੁਆਫ਼ ਕਰ ਦਿੱਤਾ ਜਾਵੇਗਾ। ਪਰ ਉਸਨੇ ਅਦਾਲਤ ਵਿੱਚ ਆਖਿਆ ਕਿ ਧਰਤੀ ਹੀ ਸੂਰਜ ਦੇ ਚਾਰੇ ਪਾਸੇ ਘੁੰਮਦੀ ਹੈ। ਸੱਚ ਖੋਜਣ ਤੇ ਬੋਲਣ ਬਦਲੇ ਉਸਨੂੰ ਜੇਲ੍ਹ ਵਿੱਚ ਬੰਦ ਕਰ ਦਿੱਤਾ। ਗਿਆ। 1637 ਈਸਵੀ ਵਿੱਚ ਜਦ ਉਹ ਜੇਲ੍ਹ ਵਿੱਚੋਂ ਬਾਹਰ ਆਇਆ ਤਾਂ ਉਸਨੂੰ ਬਿਲਕੁਲ ਦਿਖਾਈ ਨਹੀਂ ਸੀ ਦਿੰਦਾ। 8 ਜਨਵਰੀ 1642 ਨੂੰ ਉਸਦਾ ਦਿਹਾਂਤ ਹੋਇਆ। ਗੈਲੀਲਿਓ ਨੇ ਸਾਰੀ ਜ਼ਿੰਦਗੀ ਸੱਚਾਈ ਦੀ ਖੋਜ ਤੇ ਉਸਨੂੰ ਸਾਬਤ ਕਰਨ ਦੇ ਲੇਖੇ ਲਾਈ। ਜਿਸਦੇ ਬਦਲੇ ਉਸਨੂੰ ਅਨੇਕਾਂ ਕਸ਼ਟ ਝੇਲਣੇ ਪਏ। ਉਸਦੀਆਂ ਖੋਜਾਂ ਦੁਨੀਆਂ ਸਾਹਵੇਂ ਸੱਚ ਸਾਬਤ ਹੋਈਆਂ। ਗੈਲੀਲਿਓ ਦੀ ਜੀਵਨ ਘਾਲਣਾ ਨੂੰ ਸਲਾਮ।

## ਵਿਗਿਆਨਕ ਚੇਤਨਾ ਦੇ ਪਾਸਾਰ ਹਿੱਤ 2 ਲੱਖ ਰੁਪਏ ਦੀ ਸਹਾਇਤਾ



ਸੋਹਣ ਸਿੰਘ ਥਿੰਦ ਜੀ (151, JTL Parkway, Springdale, Arkansas 72762, USA) ਅਮਨ ਨਗਰ ਸ਼ਾਹਕੋਟ, ਨੇ ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਸ਼ਾਹਕੋਟ ਦੇ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਲਈ ਸਮਰਪਣ ਦੀ ਭਾਵਨਾ ਨਾਲ ਕੀਤੇ ਜਾ ਰਹੇ ਕੰਮ ਤੋਂ ਪ੍ਰਭਾਵਿਤ ਹੋ ਕੇ ਸਮਾਜ ਦੇ ਉਸਾਰੂ ਕੰਮਾਂ ਵਿੱਚ ਆਪਣਾ ਆਰਥਿਕ ਯੋਗਦਾਨ ਪਾਉਂਦਿਆਂ ਸੂਬਾਈ ਆਗੂ ਰਜਿੰਦਰ ਭਦੌੜ ਦੀ ਹਾਜ਼ਰੀ ਵਿੱਚ 2 ਲੱਖ ਰੁਪਏ ਦੀ ਯਕਮੁਸ਼ਤ ਸਹਾਇਤਾ ਦਿੱਤੀ ਹੈ। ਉਨ੍ਹਾਂ ਦੀ ਇੱਛਾ ਹੈ ਕਿ ਇਹ ਸਹਾਇਤਾ ਰਾਸ਼ੀ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਦੇ ਪ੍ਰਚਾਰ ਪ੍ਰਸਾਰ ਦੇ ਸਾਧਨ ਤਰਕਸ਼ੀਲ ਮੈਗਜ਼ੀਨ ਦੀ ਪਹੁੰਚ ਵਧਾਉਣ ਲਈ ਵਰਤੀ ਜਾਵੇ। ਜਿਸ ਲਈ ਪੰਜਾਬ ਰਾਜ ਦੀਆਂ ਸਿਹਤ ਸੰਸਥਾਵਾਂ ਅਤੇ ਹੋਰ ਜਨਤਕ ਸੰਸਥਾਵਾਂ ਦੇ ਉਡੀਕ ਘਰਾਂ ਦੀ ਸ਼ਨਾਖਤ ਕਰਕੇ ਸਭਨਾਂ ਥਾਂਵਾਂ 'ਤੇ 'ਤਰਕਸ਼ੀਲ' ਮੈਗਜ਼ੀਨ ਲਗਾਤਾਰ ਮੁਫ਼ਤ ਉਪਲਬਧ ਕਰਵਾਇਆ ਜਾਵੇ। ਸੋਹਣ ਸਿੰਘ ਥਿੰਦ ਜੀ ਵੱਲੋਂ ਦਿੱਤੀ ਇਸ ਰਾਸ਼ੀ ਲਈ ਉਨ੍ਹਾਂ ਦਾ ਦਿਲੀ ਧੰਨਵਾਦ ਕਰਦੇ ਹੋਏ, ਉਨ੍ਹਾਂ ਦੀ ਇੱਛਾ ਤੇ ਆਸ਼ੇ ਦੀ ਪੂਰਤੀ ਲਈ ਵਚਨਬੱਧ ਹਾਂ।

If undelivered please return to :

**Tarksheel**

**Tarksheel Bhawan, Tarksheel Chowk,**
**Sanghera By Pass, BARNALA-148101**
**Post Box No. 55**
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................